ਗੁਰਦੁਆਰਾ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ,
ਬਹਾਦਰਗੜ੍ਹ ਜ਼ਿਲ੍ਹਾ ਪਟਿਆਲਾ






ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਪੋਹ-ਮਾਘ, ਸੰਮਤ ਨਾਨਕਸ਼ਾਹੀ ੫੫੪ ਜਨਵਰੀ 2023

ਜਿਲਦ ੬੬ (Vol. 66) ਅੰਕ ੧੦ (Issue 10)







## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*
*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥*
*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*
*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥*
*ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥*
*ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥*
*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਪਾਵਨ ਪਉੜੀ ਦੇ ਅੰਦਰ ਮਾਘ ਮਹੀਨੇ ਦੀ ਬਹਾਰ ਅਤੇ ਵਾਤਾਵਰਨ ਦਾ ਸੰਕੇਤਕ ਵਰਣਨ ਕਰਦਿਆਂ ਮਨੁੱਖ ਨੂੰ ਵਿਕਾਰਾਂ ਤੇ ਔਗੁਣਾਂ ਨੂੰ ਤਿਆਗਣ ਅਤੇ ਗੁਣਾਂ ਨੂੰ ਅਪਣਾਉਣ ਦੀ ਨਿਰਮਲ ਗੁਰਮਤਿ ਸਿੱਖਿਆ ਬਖ਼ਸ਼ਿਸ਼ ਕਰਦੇ ਹਨ। ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਮਾਘ ਦੇ ਮਹੀਨੇ ਵਿਚ ਸਾਧੂਆਂ ਜਾਂ ਭਲੇ ਮਨੁੱਖਾਂ ਦੀ ਸੰਗਤ ਰੂਪ ਧੂੜੀ ਦਾ ਅਤਿਅੰਤ ਨਿਮਰਤਾ ਤੇ ਹਲੀਮੀ ਧਾਰਨ ਕਰ ਕੇ ਇਸ਼ਨਾਨ ਕਰੋ। ਇਸ ਮਹੀਨੇ ਪਰਮਾਤਮਾ ਦਾ ਨਾਮ ਧਿਆਵੋ। ਪਾਵਨ-ਪਵਿੱਤਰ ਨਾਮ ਨੂੰ ਸੁਣ ਕੇ ਪ੍ਰਾਪਤ ਹੋਇਆ ਨਾਮ-ਦਾਨ ਅੱਗੋਂ ਸਾਰਿਆਂ ਸੰਗ-ਸਾਥ ਵਾਲਿਆਂ ਨੂੰ ਵੰਡੋ। ਗੁਰੂ ਜੀ ਕਥਨ ਕਰਦੇ ਹਨ ਕਿ ਉਕਤ ਵਰਣਿਤ ਗੁਰਮਤਿ ਉਪਦੇਸ਼ ਅਮਲ ਵਿਚ ਲਿਆਓਗੇ ਤਾਂ ਜਨਮਾਂ-ਜਨਮਾਂ ਦੇ ਕੀਤੇ ਮਾੜੇ ਕਰਮਾਂ ਦੀ ਮੈਲ ਉਤਰ ਜਾਏਗੀ ਅਤੇ ਮਨ ਤੋਂ ਅਹੰਕਾਰ ਚਲਾ ਜਾਏਗਾ। ਕਾਮ ਅਤੇ ਕ੍ਰੋਧ ਵਰਗੇ ਵਿਕਾਰ ਤਦੋਂ ਨਹੀਂ ਖਿੱਚਣਗੇ। ਮਨੁੱਖੀ ਮਨ ਅੰਦਰੋਂ ਲੋਭ ਰੂਪੀ ਕੁੱਤਾ ਵੀ ਖ਼ਤਮ ਹੋ ਜਾਵੇਗਾ। ਇਹ ਸੱਚਾ ਰਸਤਾ ਹੈ ਜਿਸ 'ਤੇ ਤੁਰਨ ਨਾਲ ਸੁਭਾਵਿਕ ਹੀ ਸੰਸਾਰ ਵੀ ਸੱਚੀ ਪ੍ਰਸੰਸਾ ਕਰਦਾ ਹੈ। ਮਨੁੱਖ ਲਈ ਦਇਆ-ਭਾਵਨਾ ਭਾਵ ਗਰੀਬ ਦੇ ਪ੍ਰਤੀ ਤਰਸ ਅਤੇ ਲੋੜਵੰਦਾਂ ਦੀਆਂ ਲੋੜਾਂ ਦੀ ਪੂਰਤੀ ਦਾ ਖਿਆਲ ਕਰਨਾ ਬਹੁਤ ਮਹੱਤਵਪੂਰਨ ਹੈ, ਜਿਸ 'ਚ ਅਠਾਹਠ ਤੀਰਥਾਂ ਦਾ ਇਸ਼ਨਾਨ ਅਤੇ ਉੱਥੇ ਜਾ ਕੇ ਕਮਾਏ ਜਾਣ ਵਾਲੇ ਪੁੰਨ-ਕਰਮ ਸਹਿਜੇ ਹੀ ਸ਼ਾਮਲ ਹੁੰਦੇ ਹਨ ਭਾਵ ਇਨ੍ਹਾਂ ਦੇ ਕਰਨ ਦੀ ਲੋੜ ਹੀ ਨਹੀਂ ਰਹਿੰਦੀ। ਨਾਮ-ਸਿਮਰਨ ਦੀ ਉੱਚੀ ਵਸਤੂ ਜਿਸ ਮਨੁੱਖ ਨੂੰ ਪ੍ਰਭੂ-ਦਇਆ ਨਾਲ ਮਿਲ ਜਾਂਦੀ ਹੈ। ਉਹ ਮਨੁੱਖ ਸਿਆਣਾ ਹੋ ਜਾਂਦਾ ਹੈ। ਨਾਮ-ਸਿਮਰਨ ਕਰ ਕੇ ਜਿਨ੍ਹਾਂ ਨੂੰ ਮਾਲਕ ਮਿਲ ਗਿਆ ਹੈ, ਹੇ ਨਾਨਕ! ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ। ਗੁਰਮਤਿ ਦੀ ਕਸਵੱਟੀ ਅਨੁਸਾਰ ਮਾਘ ਦੇ ਮਹੀਨੇ ਵਿਚ ਸੁੱਚੇ ਭਾਵ ਇਸ਼ਨਾਨ ਕਰਨ ਵਾਲੇ ਉਹ ਹੀ ਹਨ ਜਿਨ੍ਹਾਂ ਉੱਪਰ ਪੂਰਨ ਸਮਰੱਥ ਗੁਰੂ ਦੀ ਕਿਰਪਾ ਹੈ ਭਾਵ ਜੋ ਗੁਰੂ ਦੀ ਅਗਵਾਈ 'ਚ ਜੀਵਨ ਸਫ਼ਲਾ ਕਰ ਰਹੇ ਹਨ। ■

ਸੰਪਾਦਕੀ...

# ਆਓ! ਆਪਣੀ ਨਵੀਂ ਪਨੀਰੀ ਨੂੰ ਧਾਰਮਿਕ ਵਿੱਦਿਆ ਨਾਲ ਜੋੜੀਏ

*ਕਿਸੇ ਧਰਮ ਜਾਂ ਕੌਮ ਦੀ ਹੋਂਦ ਹਸਤੀ ਤੇ ਉਸ ਦਾ ਵਜੂਦ ਮੂਲ ਰੂਪ 'ਚ ਉਸ ਦੀ ਵਿਚਾਰਧਾਰਾ 'ਤੇ ਨਿਰਭਰ ਕਰਦਾ ਹੈ ਜੋ ਉਸ ਦੇ ਧਰਮ ਦੇ ਸੰਸਥਾਪਕ/ ਸੰਸਥਾਪਕਾਂ ਵੱਲੋਂ ਦਿੱਤੇ ਗਏ ਮੂਲ ਫ਼ਲਸਫ਼ੇ 'ਚੋਂ ਹੀ ਉਗਮਦੀ ਤੇ ਵਿਕਸਿਤ ਹੁੰਦੀ ਹੈ। ਸਿੱਖ ਧਰਮ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਦੀ ਪਾਵਨ-ਜੋਤ ਦੇ ਧਾਰਨੀ ਸਿੱਖ ਗੁਰੂ ਸਾਹਿਬਾਨ ਵੱਲੋਂ ਬਖ਼ਸ਼ਿਸ਼ ਕੀਤੇ ਗੁਰਮਤਿ/ਸਿੱਖ ਫ਼ਲਸਫ਼ੇ/ਗੁਰਮਤਿ ਦਰਸ਼ਨ 'ਚੋਂ ਉਪਜੀ ਗੁਰਮਤਿ ਵਿਚਾਰਧਾਰਾ ਤੇ ਜੀਵਨ-ਜੁਗਤ ਨੂੰ ਪੜ੍ਹ, ਸੁਣ, ਸਮਝ ਅਤੇ ਜੀਵਨ 'ਚ ਅਪਣਾਅ ਕੇ ਆਪਣੇ ਵਜੂਦ ਨੂੰ ਇਸ ਦੁਨੀਆ 'ਚ ਰੂਪਮਾਨ ਕਰ ਸਕੀ ਹੈ।*

*ਗੁਰਮਤਿ ਵਿਚਾਰਧਾਰਾ ਤੇ ਜੀਵਨ-ਜੁਗਤ ਨਾਲ ਅਨਿੱਖੜ ਰੂਪ 'ਚ ਜੁੜੀ ਰਹਿਣ ਕਰਕੇ ਸਿੱਖ ਧਰਮ ਨੇ ਇਕ ਲਾਸਾਨੀ ਇਤਿਹਾਸ ਸਿਰਜਿਆ ਹੈ। ਇਤਿਹਾਸ ਰੂਪੀ ਇਕ ਮਾਣਮੱਤੀ ਵਿਰਾਸਤ ਨੂੰ ਸਹੀ ਮਾਅਨਿਆਂ ਵਿਚ ਤਾਂ ਹੀ ਸੰਭਾਲਿਆ ਜਾ ਸਕਦਾ ਹੈ ਜੇਕਰ ਇਸ ਨੂੰ ਸੰਬੰਧਿਤ ਧਰਮ ਜਾਂ ਕੌਮ ਦੀ ਸਰਬ-ਸਾਧਾਰਨ ਲੋਕਾਈ ਅਤੇ ਇਸ ਦੇ ਨਾਲ-ਨਾਲ ਉਸ ਦੀ ਨਵੀਂ ਪਨੀਰੀ ਤਕ ਪੁੱਜਦਾ ਕੀਤਾ ਜਾ ਸਕੇ। ਜਿਹੜੀਆਂ ਕੌਮਾਂ ਕੇਵਲ ਸਿਰਜਿਤ ਹੋ ਚੁਕੇ ਇਤਿਹਾਸ 'ਤੇ ਹੀ ਮਾਣ ਕਰਨ ਤਕ ਸੀਮਿਤ ਰਹਿ ਜਾਣ ਅਤੇ ਨਵਾਂ ਇਤਿਹਾਸ ਸਿਰਜਣ ਪੱਖੋਂ ਅਵੇਸਲੀਆਂ ਹੋ ਜਾਂਦੀਆਂ ਹਨ ਉਨ੍ਹਾਂ ਦੇ ਵਜੂਦ, ਉਨ੍ਹਾਂ ਦੀ ਹੋਂਦ ਖ਼ਤਰੇ 'ਚ ਪੈ ਸਕਣ ਦੀ ਸ਼ੰਕਾ ਹੁੰਦੀ ਹੈ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇਸ ਸੰਬੰਧ ਵਿਚ ਅੱਜ ਅਸੀਂ ਕਿੱਥੇ ਕੁ ਖੜ੍ਹੇ ਹਾਂ। ਸਾਡੀ ਵਾਸਤਵਿਕ ਸਥਿਤੀ ਕੀ ਹੈ? ਗੁਰਮਤਿ ਵਿਚਾਰਧਾਰਾ ਦੀ ਸਰਬ-ਸ੍ਰੇਸ਼ਟਤਾ ਨੂੰ ਅੱਜ ਦੁਨੀਆ ਮੰਨ ਰਹੀ ਹੈ, ਇਸ ਦੀ ਸੁੱਚਤਾ ਤੇ ਉੱਚਤਾ ਨੂੰ ਦੁਨੀਆ ਦੇ ਹਰ ਕੋਨੇ ਵਿਚ ਪਛਾਣਿਆ ਜਾਣ ਲੱਗਾ ਹੈ ਪਰ ਇਧਰ ਅਸੀਂ ਇਸ ਵਿਚਾਰਧਾਰਾ ਦੇ ਕਈ ਅਤਿ ਮਹੱਤਵਪੂਰਨ ਪਹਿਲੂਆਂ ਤੋਂ ਅਨਜਾਣਤਾ ਦਰਸਾਅ ਰਹੇ ਹਾਂ। ਅਸੀਂ ਸਿੱਖ ਅਖਵਾਉਣ ਵਾਲੇ ਹੀ ਸਿੱਖ ਵਿਚਾਰਧਾਰਾ ਨੂੰ ਜਾਣਨ ਸਮਝਣ ਤੋਂ ਦੂਰੀ 'ਤੇ ਖੜ੍ਹੇ ਹੋਣ ਕਰਕੇ ਸਿੱਖੀ ਜੀਵਨ-ਜਾਚ ਸੰਬੰਧੀ ਕਈ ਤਰ੍ਹਾਂ ਦੇ ਭਰਮਾਂ ਤੇ ਸ਼ੰਕਿਆਂ ਦੇ ਸ਼ਿਕਾਰ ਹੋ ਚੁਕੇ ਹਾਂ ਜਿਨ੍ਹਾਂ ਦੇ ਵਿਸਥਾਰ 'ਚ ਇੱਥੇ ਨਹੀਂ ਜਾਇਆ ਜਾ ਸਕਦਾ। ਐਪਰ ਇਸ 'ਚ ਮੂਲ ਉਕਾਈ ਉਤਨੀ ਨਾ ਸਮਝਣ ਵਾਲਿਆਂ ਦੀ ਨਹੀਂ ਜਿੰਨੀ ਇਸ ਮਹਾਨ ਤੇ ਲਾਸਾਨੀ ਵਿਚਾਰਧਾਰਾ ਸੰਬੰਧੀ ਸਮਝ ਰੱਖਣ ਵਾਲਿਆਂ ਦੀ ਹੈ। ਇਸ ਦਾ ਮੁੱਖ ਕਾਰਨ ਇਹ ਹੈ ਕਿ ਸਮਝਦੇ-ਜਾਣਦੇ ਹੋਏ ਉਨ੍ਹਾਂ ਨੇ ਆਪਣੇ ਆਪ ਨੂੰ ਕਈ ਕਾਰਨਾਂ ਕਰਕੇ ਅਲੱਗ-ਥਲੱਗ ਰੱਖਿਆ ਹੋਇਆ ਹੈ।*

*ਸਿੱਖੀ ਵਿਚਾਰਧਾਰਾ ਤੋਂ ਨਵੀਂ ਪਨੀਰੀ ਨੂੰ ਜਾਣੂ ਕਰਵਾਉਣਾ ਅਜੋਕੇ ਯੁੱਗ ਦੀ ਇਕ ਬਹੁਤ ਵੱਡੀ ਲੋੜ ਹੈ। ਅੱਜ ਸਾਡੀ ਨਵੀਂ ਪੀੜ੍ਹੀ ਕੰਪਿਊਟਰ ਅਤੇ ਇੰਟਰਨੈੱਟ ਆਦਿ ਅਤਿ-ਆਧੁਨਿਕ ਯੁੱਗ ਦੀਆਂ ਵਿਗਿਆਨਕ ਜੁਗਤਾਂ ਤੇ ਉਪਕਰਨਾਂ ਨੂੰ ਆਪਣੀ ਰਸਮੀ ਵਿੱਦਿਆ ਦੇ ਹਿੱਸੇ ਵਜੋਂ ਚਲਾਉਂਦੀ ਦਿਸ ਰਹੀ ਹੈ ਜੋ ਮੁੱਖ ਤੌਰ 'ਤੇ ਵਕਤ ਦੀ ਮੰਗ ਮੁਤਾਬਕ ਜ਼ਰੂਰੀ ਵੀ ਹੈ। ਲੇਕਿਨ ਇਸ ਨਾਲ ਸੰਬੰਧਿਤ ਇਕ ਚਿੰਤਾਜਨਕ ਪਹਿਲੂ ਇਹ ਹੈ ਕਿ ਸਾਡੇ ਬੱਚੇ ਅਜਿਹੇ ਬਿਜਲਈ ਮਾਧਿਅਮਾਂ ਨਾਲ ਬਾਹਰੀ ਦੁਨੀਆਂ ਨਾਲ ਤਾਂ ਜੁੜ ਗਏ ਪਰ ਉਹ ਆਪਣੇ ਪਰਵਾਰਾਂ ਨਾਲੋਂ ਬਹੁਤ ਹੱਦ ਤਕ ਅਲੱਗ-ਥਲੱਗ ਹੋ ਰਹੇ ਹਨ। ਬੱਚਿਆਂ ਦਾ ਕੇਵਲ ਕੰਪਿਊਟਰ ਤੇ ਇੰਟਰਨੈੱਟ ਨਾਲ ਹੀ ਘੰਟਿਆਂ-ਬੱਧੀ ਜੁੜੇ ਰਹਿਣਾ ਕੰਪਿਊਟਰ ਰੂਮ ਨੂੰ ਇਕ ਬੰਦ ਕੋਠੜੀ ਦੇ ਤੌਰ 'ਤੇ ਵਰਤਣਾ ਸਾਡੀ ਚਿੰਤਾ ਦਾ ਵਿਸ਼ਾ ਹੋਣਾ ਚਾਹੀਦਾ ਹੈ। ਅੱਜ ਅਸੀਂ ਘਰਾਂ-ਪਰਵਾਰਾਂ 'ਚ ਰਹਿੰਦੇ ਹੋਏ ਆਪਣੇ ਬੱਚਿਆਂ ਨਾਲ ਲੋੜੀਂਦੀ ਨੇੜਤਾ ਦੇ ਸੰਬੰਧਾਂ 'ਚ ਨਹੀਂ ਹਾਂ। ਅਸੀਂ ਬੱਚਿਆਂ ਤੋਂ ਦੂਰ ਹਾਂ ਅਤੇ ਬੱਚੇ ਸਾਥੋਂ ਦੂਰ ਹਨ। ਇਹ ਦੂਰੀ ਅਸਹਿ ਹੈ ਪਰ ਅਸੀਂ ਜਿਵੇਂ-ਕਿਵੇਂ ਇਸ ਨੂੰ ਅਣਡਿੱਠ ਕਰ ਕੇ ਵਕਤ ਟਪਾ ਰਹੇ ਹਾਂ। ਇਹ ਠੀਕ ਹੈ ਕਿ ਸਾਰੇ ਸਿੱਖ ਮਾਪੇ ਖ਼ੁਦ ਵੀ ਸਿੱਖ ਵਿਚਾਰਧਾਰਾ ਦੀ ਲੋੜੀਂਦੀ ਸਮਝਦਾਰੀ ਨਹੀਂ ਰੱਖਦੇ ਪਰ ਜਿਹੜੇ ਰੱਖਦੇ ਹਨ ਉਨ੍ਹਾਂ ਦਾ ਇਸ ਨੂੰ ਆਪਣੇ ਬੱਚਿਆਂ ਤਕ ਨਾ ਪਹੁੰਚਾਉਣਾ ਅਤੇ ਸਿਰਫ਼ ਅਕਾਦਮਿਕ ਪ੍ਰਾਪਤੀਆਂ 'ਤੇ ਹੀ ਮਾਣ ਮਹਿਸੂਸ ਕਰੀ ਜਾਣਾ ਜਾਂ ਸੰਤੁਸ਼ਟੀ ਮਹਿਸੂਸ ਕਰਨਾ ਕਦਾਚਿਤ ਵੀ ਉਚਿਤ ਨਹੀਂ।*

*ਐਪਰ ਅਜੇ ਵੀ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ। ਜੇਕਰ ਅਸੀਂ ਇਸ ਦਿਸ਼ਾ 'ਚ ਹੁਣ ਵੀ ਆਪਣੀ ਉਦਾਸੀਨਤਾ, ਆਪਣੀ ਅਣਗਹਿਲੀ ਤੇ ਲਾਪਰਵਾਹੀ ਦਾ ਤਿਆਗ ਕਰਦੇ ਹੋਏ ਆਪਣੇ ਬੱਚਿਆਂ ਨੂੰ ਖ਼ੁਦ ਅਨੁਕੂਲ ਮਾਹੌਲ ਸਿਰਜ ਕੇ, ਉਨ੍ਹਾਂ ਨੂੰ ਗੁਰਮਤਿ ਵਿਚਾਰਧਾਰਾ ਦੀ ਸਰਬ-ਸ੍ਰੇਸ਼ਟਤਾ ਦਾ ਅਹਿਸਾਸ ਕਰਵਾਉਂਦੇ ਹੋਏ ਇਸ ਵਿਚਾਰਧਾਰਾ ਦੇ ਪ੍ਰਮੁੱਖ ਤੱਤ ਸਮਝਾਉਣ ਤੇ ਦਰਸਾਉਣ ਦੀ ਦਿਸ਼ਾ 'ਚ ਤੁਰ ਪਈਏ ਤਾਂ ਸਾਡੀ ਨਵੀਂ ਪੀੜ੍ਹੀ ਆਪਣੇ ਦੁਰਲੱਭ ਤੇ ਖਾਸ ਤੌਰ 'ਤੇ ਅਮੋਲਕ ਧਾਰਮਿਕ ਵਿਰਸੇ ਤੋਂ ਵੀ ਬੇਗਾਨਗੀ ਦੀ ਦੀਨ ਦਸ਼ਾ ਨੂੰ ਹੰਢਾਉਣ ਦਾ ਸ਼ਿਕਾਰ ਨਹੀਂ ਹੋ ਸਕੇਗੀ। ਸਾਡੇ ਤਕ ਸਿੱਖ ਵਿਚਾਰਧਾਰਾ ਨੂੰ ਹੀ ਪਹੁੰਚਾਉਣ ਵਾਸਤੇ ਦਸਮੇਸ਼ ਪਿਤਾ ਨੇ ਕੀ ਆਪਣੇ ਚਾਰੇ ਲਾਲ ਨਹੀਂ ਵਾਰ ਦਿੱਤੇ ਸਨ? ਆਓ, ਇਸ ਹਕੀਕਤ ਨੂੰ ਭਲੀ-ਭਾਂਤ ਸਮਝਦੇ ਹੋਏ ਅਪਣੀ ਨਵੀਂ ਪਨੀਰੀ ਨੂੰ ਸਕੂਲੀ ਵਿੱਦਿਆ ਦੇ ਨਾਲ-ਨਾਲ ਧਾਰਮਿਕ ਵਿੱਦਿਆ ਦੀ ਗੁੜ੍ਹਤੀ ਆਪਣੇ ਘਰਾਂ 'ਚ ਹੀ ਦੇਣ ਦਾ ਉੱਦਮ-ਉਪਰਾਲਾ ਕਰੀਏ।* ■

# ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ: ਕੁਝ ਯਾਦਾਂ

*-ਡਾ. ਹਰਪਾਲ ਸਿੰਘ 'ਪੰਨੂ'**

ਕਸ਼ਮੀਰੀ ਬ੍ਰਾਹਮਣਾਂ ਦਾ ਜਿਹੜਾ ਫਰਿਆਦੀ ਜਥਾ ਨੌਵੇਂ ਪਾਤਸ਼ਾਹ ਪਾਸ ੧੬੭੫ ਈਸਵੀ ਵਿਚ ਸ੍ਰੀ ਅਨੰਦਪੁਰ ਸਾਹਿਬ ਪੁੱਜਾ, ਉਸ ਜਥੇ ਦੀ ਅਗਵਾਈ ਕਰਨ ਵਾਲੇ ਵਿਦਵਾਨ ਸੱਜਣ ਭਾਈ ਕਿਰਪਾ ਰਾਮ ਜੀ ਸਨ। ਭਾਈ ਕਿਰਪਾ ਰਾਮ ਅਪਣੇ ਵਕਤ ਦੇ ਸ਼੍ਰੋਮਣੀ ਵਿਦਵਾਨ ਸਨ, ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਦੇ ਗੁਣਵਾਨ ਅਧਿਆਪਕ। ਜਦੋਂ ਫੈਸਲਾ ਹੋ ਗਿਆ ਕਿ ਗੁਰੂ ਜੀ ਸ਼ਹਾਦਤ ਦੇਣ ਦਿੱਲੀ ਜਾਣਗੇ, ਭਾਈ ਕਿਰਪਾ ਰਾਮ ਨੇ ਬਾਕੀ ਸਿੱਖਾਂ— ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ ਨਾਲ ਦਿੱਲੀ ਸ਼ਹਾਦਤ ਦੇਣ ਦਾ ਫੈਸਲਾ ਲਿਆ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਉਨ੍ਹਾਂ ਨੂੰ ਹੁਕਮ ਦਿੱਤਾ, "ਭਾਈ ਕਿਰਪਾ ਰਾਮ, ਤੁਸੀਂ ਦਿੱਲੀ ਨਹੀਂ ਜਾਓਗੇ, ਤੁਹਾਨੂੰ ਵਾਪਸ ਕਸ਼ਮੀਰ ਵੀ ਜਾਣ ਦੀ ਆਗਿਆ ਨਹੀਂ ਹੈ। ਅਸੀਂ ਤੁਹਾਡੇ ਉੱਪਰ ਇਕ ਹੋਰ ਜ਼ਿਮੇਵਾਰੀ ਪਾਉਣੀ ਹੈ। ਬਾਲਕ ਗੋਬਿੰਦ ਰਾਇ ਦੀ ਵਿੱਦਿਆ ਅੱਗੋਂ ਤੋਂ ਤੁਹਾਡੀ ਨਿਗਰਾਨੀ ਵਿਚ ਹੋਇਗੀ। ਇਹ ਫਰਜ਼ ਨਿਭਾਣਾ।"

ਗੁਰੂ ਜੀ ਦਿੱਲੀ ਲਈ ਰਵਾਨਾ ਹੋ ਗਏ, ਭਾਈ ਕਿਰਪਾ ਰਾਮ ਬਤੌਰ ਅਧਿਆਪਕ ਅਨੰਦਪੁਰ ਟਿਕ ਗਏ। ਗੁਰੂ ਗੋਬਿੰਦ ਰਾਇ ਜੀ ਨੇ ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਵਿੱਦਿਆਵਾਂ, ਪਿੰਗਲ ਅਰੂਜ਼ ਅਦਿਕ ਗੁਣ ਉਨ੍ਹਾ ਪਾਸੋਂ ਸਿੱਖੇ। ਤੇਤੀ ਸਾਲ ਦੀ ਭਰ ਜੁਆਨ ਉਮਰੇ ਜਦੋਂ ਕਲਗੀਧਰ ਨੇ ੧੬੯੯ ਈ. ਵਿਚ ਖਾਲਸਾ ਪੰਥ ਪ੍ਰਗਟ ਕੀਤਾ, ਭਾਈ ਕਿਰਪਾ ਰਾਮ ਗੁਰ-ਦਰਬਾਰ ਵਿਚ ਹਾਜ਼ਰ ਹੋਏ ਅਤੇ ਬੇਨਤੀ ਕੀਤੀ, "ਮਹਾਰਾਜ ਸਾਨੂੰ ਵੀ ਅੰਮ੍ਰਿਤ ਦੀ ਦਾਤ ਬਖਸ਼ ਕੇ ਪੰਥ ਵਿਚ ਸ਼ਾਮਲ ਕਰੋ।" ਗੁਰੂ ਜੀ ਨੇ ਨਿਮ੍ਰਤਾ ਸਹਿਤ ਫੁਰਮਾਇਆ, "ਤੁਸੀਂ ਅਸਾਂ ਦੇ ਅਧਿਆਪਕ ਹੋ, ਕੀ ਤੁਹਾਡੇ ਲਈ ਅੰਮ੍ਰਿਤ ਪਾਨ ਕਰਨਾ ਜਰੂਰੀ ਹੈ?"

ਭਾਈ ਕਿਰਪਾ ਰਾਮ ਜੀ ਨੇ ਕਿਹਾ, "ਅਸਾਂ ਪਾਸ ਵਿਹਾਰਕ ਸੰਸਾਰਕ ਵਿੱਦਿਆ ਸੀ ਮਹਾਰਾਜ, ਸੋ ਸਾਰੀ ਦੀ ਸਾਰੀ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਦੇ ਹੁਕਮ ਮੁਜਬ ਆਪ ਨੂੰ ਸਪ੍ਰੇਮ ਦਿੱਤੀ। ਰੂਹਾਨੀ ਦੌਲਤ ਆਪ ਪਾਸ ਹੈ ਜੋ ਅੰਮ੍ਰਿਤ ਸੰਸਕਾਰ ਰਾਹੀਂ ਆਪ ਖਾਲਸੇ ਵਿਚ ਵਰਤਾ ਰਹੇ ਹੋ। ਅਸੀਂ ਇਸ ਖਜ਼ਾਨੇ ਤੋਂ ਕਿਉਂ ਵੰਚਿਤ ਰਹੀਏ?" ਆਗਿਆ ਪਾ ਕੇ ਅੰਮ੍ਰਿਤ ਛਕਿਆ, ਕਿਰਪਾ ਰਾਮ ਤੋਂ ਕਿਰਪਾ ਸਿੰਘ ਹੋਏ। ਚਮਕੌਰ ਦੇ ਯੁੱਧ ਵਿਚ ਵੱਡੇ ਸਾਹਿਬਜ਼ਾਦਿਆਂ ਦੀ ਹਿਫ਼ਾਜ਼ਤ ਵਿਚ ਲੜਦਿਆਂ ਸ਼ਹਾਦਤ ਦਿੱਤੀ। ਇੱਥੇ ਵੀ ਆਪੇ ਗੁਰਚੇਲਾ ਵਿਸ਼ੇਸ਼ਣ ਮੁਜਬ, ਜੋ ਕਦੀ ਵਿਦਿਆਰਥੀ ਸੀ ਉਹ ਗੁਰੂ ਹੋ ਗਿਆ, ਅਧਿਆਪਕ ਸ਼ਾਗਿਰਦ ਹੋ ਗਿਆ।

ਭਾਈ ਕਿਰਪਾ ਸਿੰਘ ਅਤੇ ਭਾਈ ਨੰਦ ਲਾਲ ਜੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ

**ਚੇਅਰਮੈਨ, ਸ੍ਰੀ ਗੁਰੂ ਗੋਬਿੰਦ ਸਿੰਘ ਚੇਅਰ, ਪੰਜਾਬ ਕੇਂਦਰੀ ਯੂਨੀਵਰਸਿਟੀ, ਡਾਕ: ਘੁੱਦਾ, ਬਠਿੰਡਾ-੧੫੧੪੦੧; ਮੋ. ੯੪੬੪੨-੫੧੪੫੪*

ਦੇ ਹਾਣੀ ਸਨ। ਭਾਈ ਨੰਦ ਲਾਲ ਜੀ ਦਾ ਵੱਡਾ ਬੇਟਾ ਦਸਮ ਪਾਤਸ਼ਾਹ ਤੋਂ ਉਮਰ ਵਿਚ ਵੱਡਾ ਸੀ। ਭਾਈ ਨੰਦ ਲਾਲ ਔਰੰਗਜ਼ੇਬ ਦੇ ਸਭ ਤੋਂ ਵੱਡੇ ਬੇਟੇ ਸ਼ਾਹਜ਼ਾਦਾ ਮੁਅੱਜ਼ਮ (ਜੋ ਬਾਅਦ ਵਿਚ ਬਾਦਸ਼ਾਹ ਬਹਾਦਰ ਸ਼ਾਹ ਅਖਵਾਇਆ) ਦੇ ਅਧਿਆਪਕ ਸਨ, ਅਰਬੀ ਫ਼ਾਰਸੀ ਦੀ ਤਾਲੀਮ ਦਿਆ ਕਰਦੇ। ਉਨ੍ਹਾ ਨੇ ਹੀ ਸ਼ਾਹਜ਼ਾਦੇ ਨੂੰ ਦਸਮ ਪਾਤਸ਼ਾਹ ਦੀਆਂ ਅਜ਼ਮਤਾਂ ਤੋਂ ਜਾਣੂ ਕਰਵਾਇਆ ਸੀ। ਤਾਜਪੋਸ਼ੀ ਦੇ ਯੁੱਧ ਵਿਚ ਦਸਮ ਪਾਤਸ਼ਾਹ ਨੇ ਸ਼ਾਹਜ਼ਾਦੇ ਦੀ ਸੈਨਿਕ ਮਦਦ ਕੀਤੀ ਸੀ ਜਿਸ ਦੇ ਫਲਸਰੂਪ ਤਾਜਪੋਸ਼ੀ ਵਕਤ ਉਸ ਨੇ ਗੁਰੂ ਜੀ ਨੂੰ ਆਗਰੇ ਵਿਖੇ ਲੱਖਾਂ ਦੀਆਂ ਖਿਲਅਤਾਂ ਨਾਲ ਸਨਮਾਨਿਤ ਕੀਤਾ ਸੀ। ਸ਼ਾਹਜ਼ਾਦੇ ਨੇ ਹੀ ਭਾਈ ਨੰਦ ਲਾਲ ਨੂੰ ਅਪਣੇ ਪਿਤਾ ਦੀ ਨੀਅਤ ਤੋਂ ਜਾਣੂ ਕਰਵਾਇਆ ਸੀ ਕਿ ਤੁਹਾਨੂੰ ਇਸਲਾਮ ਧਾਰਨ ਕਰਨ ਦਾ ਹੁਕਮ ਮਿਲਣ ਵਾਲਾ ਹੈ। ਸੂਚਨਾ ਮਿਲਣ ਉਪਰੰਤ ਭਾਈ ਨੰਦ ਲਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਅਨੰਦਪੁਰ ਸਾਹਿਬ ਆ ਗਏ ਸਨ ਤੇ ਨਾਂਦੇੜ, ਜੋਤੀ ਜੋਤ ਸਮਾਉਣ ਤਕ ਗੁਰੂ ਜੀ ਪਾਸ ਰਹੇ।

ਭਾਈ ਨੰਦ ਲਾਲ ਜੀ ਦਾ ਸਾਰਾ ਕਲਾਮ ਗੁਰੂ ਦਸਮ ਪਾਤਸ਼ਾਹ ਨੂੰ ਸੰਬੋਧਿਤ ਹੈ। ਸਾਰੀਆਂ ਸ਼ਹਾਦਤਾਂ ਉਨ੍ਹਾਂ ਦੀਆਂ ਨਜ਼ਰਾਂ ਸਾਹਮਣੇ ਵਾਪਰੀਆਂ। ਵੱਡੇ ਦੁੱਖਾਂ ਨੂੰ ਯਾਦ ਕਰਦਿਆਂ ਉਹ ਇਉਂ ਫ਼ਾਰਸੀ ਵਿਚ ਕਲਮਬੰਦ ਕਰਦੇ ਹਨ:

*ਅਸੀਂ ਮਿਲੇ ਤਾਂ ਪਿਆਰ ਕੀਤਾ॥ ਵਿੱਛੜੇ ਤਾਂ ਸਬਰ ਕਰ ਬੈਠੇ ਖਾਮੋਸ਼॥*
*ਕੋਇਲਾਂ, ਬੁਲਬੁਲਾਂ, ਪਪੀਹਿਆਂ ਵਾਂਗ ਅਸੀਂ ਚੀਕਾਂ ਨਹੀਂ ਮਾਰੀਆਂ॥*

ਭਾਈ ਨੰਦ ਲਾਲ ਗੁਰੂ ਜੀ ਨੂੰ ਸੰਬੋਧਨ ਕਰਦਿਆਂ ਫੁਰਮਾਉਂਦੇ ਹਨ: "ਤੁਸਾਂ ਦੇ ਦੀਦਾਰ ਦੀ ਇਕ ਝਲਕ ਬਦਲੇ ਜਾਨ ਹਾਜ਼ਰ ਹੈ ਹਜ਼ੂਰ।" ਉਹ ਹੱਸ ਕੇ ਬੋਲੇ– "ਇਸ ਘਰ ਵਿਚ ਕੋਈ ਸੌਦੇਬਾਜ਼ੀ ਨਹੀਂ ਚਲਦੀ।" ਭਾਈ ਨੰਦ ਲਾਲ ਜੀ ਨੂੰ ਕੋਈ ਸਰੋਤਾ ਪੁੱਛਦਾ– ਇੰਨੇ ਸੁਹਣੇ ਖਿਆਲ ਤੁਹਾਡੇ ਪਾਸ ਕਿੱਥੋਂ ਆਉਂਦੇ ਹਨ, ਕਿਵੇਂ ਆਉਂਦੇ ਹਨ? ਉੱਤਰ ਦਿੰਦੇ– ਮੇਰੇ ਸਾਹਮਣੇ ਉੱਚੇ ਦਸਤਰਖਾਨ (ਡਾਇਨਿੰਗ ਟੇਬਲ) ਉੱਪਰ ਇਕ ਕਾਮਲ ਫਕੀਰ ਬਿਰਾਜਮਾਨ ਹੈ, ਖਾਣਾ ਖਾਂਦਾ ਹੈ ਤਾਂ ਕੁਝ ਭੋਰੇ ਹੇਠਾਂ ਜ਼ਮੀਨ ਉੱਤੇ ਡਿੱਗੇ ਮੈਂ ਚੁਗ ਲੈਂਦਾ ਹਾਂ। ਤੁਸੀਂ ਸੁਹਣਾ ਸ਼ਿਅਰ ਆਖ ਕੇ ਦਾਦ ਦਿੰਦੇ ਹੋ।

ਅਨੰਦਪੁਰ ਸਾਹਿਬ ਬਾਬਤ ਭਾਈ ਨੰਦ ਲਾਲ ਜੀ ਦਾ ਵਾਕ– "ਕਦੀ ਫੁਰਸਤ ਮਿਲੇ ਅਨੰਦਪੁਰ ਜਾਣਾ। ਅਨੰਦਪੁਰ ਜਾਓਗੇ ਤਾਂ ਦੇਖੋਗੇ ਅਨੰਦਪੁਰੀ ਦੀਆਂ ਗਲੀਆਂ ਵਿਚ ਫਿਰਦੇ ਮੰਗਤੇ ਬਾਦਸ਼ਾਹੀਆਂ ਵੰਡਦੇ ਫਿਰਦੇ ਹਨ।"

ਭਾਈ ਮਹਾਂ ਸਿੰਘ ਦੀ ਟੁੱਟੀ ਗੰਢੀ ਪੜ੍ਹਾਂਗੇ ਇਕ ਵਾਰ ਇਸ ਪਿੱਛੋਂ ਇਕ ਹੋਰ ਟੁੱਟੀ ਗੰਢੀ ਸੀ। ਸ੍ਰੀ ਮੁਕਤਸਰ ਨਜ਼ਦੀਕ ਮਹਾਰਾਜ ਦੇ ਘੋੜੇ ਦੀ ਲਗਾਮ ਫੜ ਲਈ ਸੀ ਸਿੱਖਾਂ ਨੇ। ਕਹਿੰਦੇ, "ਤਲਬਾਂ (ਤਨਖਾਹਾਂ) ਦਿਓ ਹਜ਼ੂਰ।" ਬੜੇ ਸਮਝਾਏ– ਅਸੀਂ ਕਿਹੜਾ ਖ਼ਜ਼ਾਨੇ ਛੁਪਾ ਕੇ ਰਖਦੇ ਹਾਂ ਭਾਈ। ਜੋ ਹੁੰਦਾ ਹੈ, ਸੋ ਤੁਹਾਡਾ। ਨਹੀਂ ਸਮਝੇ। ਤਕਰਾਰ ਹੁੰਦਾ ਰਿਹਾ। ਪਰਵਾਰ ਸੰਕਟ ਵਿਚ ਹੋਣ ਦੀ ਮੁਹਾਰਨੀ ਦੁਹਰਾਉਂਦੇ ਰਹੇ। ਭਾਈ ਦੁਨੀ ਚੰਦ ਖੱਚਰਾਂ ਉੱਪਰ ਲੱਦੇ ਮਾਲ ਸਣੇ ਆ ਪੁੱਜੇ, ਕਿਹਾ– ਮਸਾਂ ਲੱਭੇ ਹੋ ਮਹਾਰਾਜ। ਵਿੰਗੇ ਟੇਢੇ ਰਾਹਾਂ ਥਾਣੀ ਪੁੱਛਦਾ ਪੁਛਾਂਦਾ ਆਪ ਪਾਸ ਪੁੱਜਾ। ਦਸਵੰਧ

ਤਾਰਨਾ ਸੀ। ਕਬੂਲ ਕਰੋ ਹਜ਼ੂਰ। ਪਿੱਠੋਂ ਢਾਲ ਉਤਾਰੀ, ਢਾਲਾਂ ਭਰ ਭਰ ਮਾਇਆ ਵੰਡਣ ਲੱਗੇ, ਪੁੱਛਦੇ- ਕਿੰਨੀਆਂ ਤਲਬਾਂ ਭਾਈ? ਜਿੰਨੀਆਂ ਕੋਈ ਦੱਸਦਾ ਉੱਨੀ ਵਾਰ ਰਕਮਾਂ ਵੰਡਦੇ। ਪੱਕੇ ਰੰਗ ਦਾ ਲੰਮਾਂ ਕੱਦਾਵਰ ਇਕ ਸਿੱਖ, ਹਟਵਾਂ ਨੀਵੀਂ ਪਾਈ ਖਲੋਤਾ ਰਿਹਾ, ਅਖੀਰ ਵਿਚ ਮਹਾਰਾਜ ਨੇ ਪੁੱਛਿਆ- ਤੁਹਾਡੀਆਂ ਕਿੰਨੀਆਂ ਤਲਬਾਂ ਭਾਈ? ਕੀ ਨਾਮ ਤੁਹਾਡਾ? ਸਿੱਖ ਬੋਲਿਆ- ਸਾਡੀ ਕੋਈ ਤਲਬ ਬਕਾਇਆ ਨਹੀਂ ਮਹਾਰਾਜ। ਸਾਨੂੰ ਪੈਸੇ ਨਹੀਂ ਚਾਹੀਦੇ। ਨਾਮ ਦਾਨ ਸਿੰਘ ਹੈ।

ਹੋਰ ਕੀ ਚਾਹੀਦਾ ਹੈ ਦਾਨ ਸਿੰਘ? ਸਿੱਖ ਨੇ ਕਿਹਾ- ਸਿੱਖੀ ਚਾਹੀਦੀ ਹੈ ਮਹਾਰਾਜ। ਦਇਆਵਾਨ ਹੋ, ਸਿੱਖੀ ਦਿਓ ਹਜ਼ੂਰ। ਮਹਾਰਾਜ ਨੇ ਗਲ ਲਾ ਕੇ ਕਿਹਾ- ਅੱਜ ਮਾਲਵਾ ਗੁਰੂ ਨਾਨਕ ਦੇਵ ਜੀ ਦੇ ਮਹਿਲਾਂ ਨਾਲੋਂ ਟੁੱਟ ਚੱਲਿਆ ਸੀ, ਤੁਸੀਂ ਬਚਾ ਲਿਆ ਭਾਈ ਦਾਨ ਸਿੰਘ। ਮਹਾਂ ਸਿੰਘ ਜੀ ਨੇ ਜਿਵੇਂ ਮਾਝੇ ਦੀ ਟੁੱਟੀ ਗੰਢੀ, ਤੁਸੀਂ ਮਾਲਵੇ ਦੀ ਟੁੱਟੀ ਗੰਢੀ।

ਇੱਕ ਜਣਾ ਗੁਸਤਾਖੀ ਕਰੇ, ਅਸੀਂ ਆਖਦੇ ਹਾਂ- ਇਹ ਸਾਰਾ ਇਲਾਕਾ ਹੀ ਦੋਜਖਾਂ ਵਿਚ ਜਾਏਗਾ। ਗੁਰੂ ਬਾਬਾ ਉਸ ਇਕ ਨੂੰ ਲੱਭਦਾ ਰਹਿੰਦਾ ਹੈ ਜਿਸ ਦੀ ਨੇਕੀ ਸਦਕਾ ਸਾਰਿਆਂ ਗੁਨਾਹਗਾਰਾਂ ਦੀ ਟੁੱਟੀ ਗੰਢੀ ਜਾਏ। ਸਿੱਖ ਅਤੇ ਗੁਰੂ ਵਿਚ ਇਹੋ ਫਰਕ ਹੈ। *ਟੂਟੀ ਗਾਢਨਹਾਰ ਗੁੋਪਾਲ ॥*

ਮਾਲਵਾ ਜਾਣਦਾ ਸੀ ਮਹਾਰਾਜ ਦਾ ਟਿਕਾਣਾ ਤਲਵੰਡੀ ਸਾਬੋ ਕੀ ਹੈ। ਭਾਈ ਫਤਿਹ ਸਿੰਘ ਅੰਮ੍ਰਿਤ ਵੇਲੇ ਉੱਠੇ, ਇਸ਼ਨਾਨ ਕੀਤਾ, ਘੋੜਾ ਬੀੜਿਆ, ਗੁਰੂ ਦਰਸ਼ਨਾਰਥ ਚਾਲੇ ਪਾ ਦਿੱਤੇ। ਮੱਥਾ ਟੇਕਿਆ, ਬਚਨ ਸੁਣੇ, ਬੇਨਤੀ ਕੀਤੀ- ਮਹਾਰਾਜ ਸਾਡਾ ਪਿੰਡ ਨੇੜੇ ਹੀ ਹੈ, ਕਿਰਪਾ ਕਰੋ, ਚਰਨ ਪਾਓ। ਬੇਨਤੀ ਮਨਜ਼ੂਰ ਕਰਦਿਆਂ ਕਿਹਾ- ਅਗਲੇ ਸਪਤਾਹ ਆਵਾਂਗੇ। ਖੁਸ਼ੀ ਖੁਸ਼ੀ ਵਾਪਸ ਆਕੇ ਘਰ ਦੱਸਿਆ- ਮਹਾਰਾਜ ਆਪਣੇ ਪਿੰਡ ਆਉਣਾ ਮੰਨ ਗਏ ਹਨ। ਵੱਡੇ ਭਰਾ ਰਾਮ ਸਿੰਘ ਗੁੱਸੇ ਹੋ ਗਏ- ਇਹ ਕੀ ਕੀਤਾ ਫਤਿਹ ਸਿੰਘ? ਦੱਸੇ ਪੁੱਛੇ ਬਗੈਰ ਤਲਵੰਡੀ ਚਲੇ ਗਏ, ਸੱਦਾ ਦੇ ਆਏ। ਫਤਿਹ ਸਿੰਘ ਨੇ ਪੁੱਛਿਆ- ਕੁਛ ਗਲਤ ਹੋ ਗਿਆ ਭਾਈ ਜੀ? -ਸਾਰਾ ਕੁਝ ਹੀ ਗਲਤ ਹੋ ਗਿਆ। ਪਰਵਾਰ ਵਿਚ ਗੱਲ ਕਰਨੀ ਬਣਦੀ ਸੀ, ਆਪਾਂ ਸਲਾਹ ਮਸ਼ਵਰਾ ਕਰਦੇ। ਪਰਵਾਰ ਹਾਮੀਂ ਭਰਦਾ ਫਿਰ ਆਪਾਂ ਪਿੰਡ ਦਾ ਇਕੱਠ ਸੱਦਦੇ, ਪਿੰਡ ਹਾਂ ਕਰਦਾ ਤਾਂ ਇਲਾਕੇ ਦੀ ਸੰਗਤ ਦੀ ਆਗਿਆ ਲੈਂਦੇ। ਮਹਾਰਾਜ ਨੂੰ ਬਿਠਾਵਾਂਗੇ ਕਿੱਥੇ, ਖੁਆਵਾਂਗੇ ਪਿਲਾਵਾਂਗੇ ਕੀ? ਆਪਾਂ ਭਾਈ ਡੱਲਾ ਸਿੰਘ ਵਰਗੇ ਧਨੀ ਨਹੀਂ ਕਿ ਫੌਜਾਂ ਦੀ ਮੇਜ਼ਬਾਨੀ ਕਰ ਸਕੀਏ। ਔਕਾਤ ਦੇਖ ਕੇ ਫੈਸਲਾ ਕਰੀਦਾ ਹੁੰਦੈ ਫਤਿਹ ਸਿੰਘ।

ਬੇਚੈਨ ਭਾਈ ਫਤਿਹ ਸਿੰਘ ਦਾ ਦਿਨ ਮਸਾਂ ਬੀਤਿਆ, ਰਾਤ ਮਸਾਂ ਬੀਤੀ। ਅਗਲੀ ਸਵੇਰ ਘੋੜਾ ਬੀੜਿਆ, ਤਲਵੰਡੀ ਪੁੱਜੇ। ਚਰਨੀਂ ਹੱਥ ਲਾ ਕੇ ਬੇਨਤੀ ਕੀਤੀ- ਤੁਸੀਂ ਤਾਂ ਰਹਿਮ ਦਿਲ ਹੋ ਕੇ ਪਿੰਡ ਆਉਣ ਦੀ ਸਾਡੀ ਅਰਜ਼ ਮੰਨ ਲਈ ਮਹਾਰਾਜ। ਪਰ ਹੁਣ ਹਾੜ੍ਹ ਦੀ ਗਰਮੀ ਹੈ, ਰੇਤ ਨਾਲ ਭਰੀਆਂ ਨ੍ਹੇਰੀਆਂ ਚੱਲ ਰਹੀਆਂ ਹਨ। ਜੇ ਸੌਣ ਦੀਆਂ ਬਾਰਸ਼ਾਂ ਵਿਚ ਆਵੋ ਤਾਂ ਵੱਧ ਠੀਕ ਨਾ ਰਹੇ? ਕਲਗੀਧਰ ਬੋਲੇ- ਫਿਕਰ ਨਾ

ਕਰੋ ਫਤਿਹ ਸਿੰਘ ਜੀ। ਜੋ ਰੁੱਖੀ ਸੁੱਖੀ ਤੁਸੀਂ ਛਕਦੇ ਹੋ ਸੋਈ ਛਕਾਂਗੇ। ਦਸ ਦਿਨ ਰਹਾਂਗੇ। ਪੁੱਜਣ ਦੀ ਤਰੀਕ ਦੱਸ ਦਿੱਤੀ।

ਪਹਿਲੋਂ ਪਿੰਡ ਦਾ ਫਿਰ ਇਲਾਕੇ ਦਾ ਇਕੱਠ ਹੋਇਆ, ਸੰਗਤ ਨੂੰ ਖੁਸ਼ਖਬਰੀ ਦਿੱਤੀ, ਬੇਨਤੀ ਕੀਤੀ- ਜਿਸ ਪਾਸ ਜੋ ਹੈ ਸੋ ਲੈਕੇ ਆਉਣਾ ਜੀ, ਦੁੱਧ, ਘਿਉ, ਅੰਨ ਦਾਣਾ, ਗੁੜ, ਚਾਦਰਾਂ, ਦਰੀਆਂ। ਪਿੰਡ ਦੇ ਬਾਹਰ ਛੱਪੜ ਦੀ ਸਫਾਈ ਸ਼ੁਰੂ ਹੋਈ। ਕੱਖ ਕਾਨੇ ਝਾੜ ਫੂਸ ਸਭ ਹੂੰਝ ਦਿੱਤੇ। ਪਿੱਪਲ ਹੇਠ ਦਰੀਆਂ ਚਾਦਰਾਂ ਵਿਛ ਗਈਆਂ। ਜਿਸ ਸਵੇਰ ਮਹਾਰਾਜ ਦੀ ਆਮਦ ਸੀ ਸੰਗਤ ਉਸ ਪਾਸੇ ਦੇਖਣ ਲੱਗੀ ਜਿੱਧਰੋਂ ਸਵਾਰੀ ਆਉਣੀ ਸੀ। ਜੈਕਾਰਾ ਛੱਡਿਆ ਗਿਆ। ਅੱਗੇ ਵਧ ਕੇ ਸਭ ਤੋਂ ਪਹਿਲਾਂ ਭਾਈ ਫਤਿਹ ਸਿੰਘ ਨੇ ਰਕਾਬ ਉੱਪਰ ਟਿਕੇ ਚਰਨ ਨੂੰ ਮੱਥਾ ਛੁਹਾਇਆ। ਠੰਢੀ ਹਵਾ ਦਾ ਬੁੱਲਾ ਆਇਆ, ਮਹਾਰਾਜ ਹੱਸ ਪਏ, ਕਿਹਾ- ਤੁਸੀਂ ਤਾਂ ਕਹਿੰਦੇ ਸੀ ਗਰਮੀ ਹੈ, ਲੂਆਂ ਵਗਦੀਆਂ ਹਨ, ਇੱਥੇ ਤਾਂ ਪਾਉਂਟਾ ਸਾਹਿਬ ਬਣਿਆ ਪਿਆ ਹੈ ਭਾਈ ਫਤਿਹ ਸਿੰਘ!

ਚੱਕ ਫਤਿਹ ਸਿੰਘ ਵਾਲਾ, ਬਠਿੰਡੇ ਤੋਂ ਦਸ ਕਿਲੋ ਮੀਟਰ ਚੜ੍ਹਦੇ ਵੱਲ ਸਥਿਤ ਹੈ, ਛੱਪੜ ਸਰੋਵਰ ਬਣਿਆ, ਕਿਨਾਰੇ ਇਤਿਹਾਸਿਕ ਗੁਰਦੁਆਰੇ ਦਾ ਨਾਮ ਪਾਉਂਟਾ ਸਾਹਿਬ ਹੈ। ਇਸ ਪਰਵਾਰ ਪਾਸ ਉਹ ਸਿੰਘਾਸਨ ਮੌਜੂਦ ਹੈ ਜਿਹੜਾ ਗੁਰੂ ਜੀ ਵਾਸਤੇ ਬਣਵਾਇਆ ਗਿਆ। ਇਸ ਨੂੰ ਉਹ ਪੀੜ੍ਹਾ ਸਾਹਿਬ ਕਹਿੰਦੇ ਹਨ। ਮਾਤਾ ਸੁੰਦਰੀ ਜੀ ਨਾਲ ਆਏ ਸਨ। ਮਾਤਾ ਜੀ ਅਤੇ ਗੁਰੂ ਜੀ ਦੇ ਪੁਰਾਣੇ ਲਿਬਾਸ ਇਸ ਪਰਵਾਰ ਪਾਸ ਸਾਂਭੇ ਹੋਏ ਹਨ। ਨਵੇਂ ਸਿਲਾ ਕੇ ਪਹਿਨਾਏ ਸਨ।

ਬਾਬਾ ਬੰਦਾ ਸਿੰਘ ਨੂੰ ਨਾਂਦੇੜ ਜਿਨ੍ਹਾਂ ਜਿਨ੍ਹਾਂ ਗੁਰੂ-ਪ੍ਰੇਮੀਆਂ ਦੇ ਸਿਰਨਾਵੇਂ ਦਸਮ ਪਾਤਸ਼ਾਹ ਨੇ ਲਿਖਵਾਏ, ਉਨ੍ਹਾਂ ਵਿਚ ਭਾਈ ਫਤਿਹ ਸਿੰਘ ਦਾ ਨਾਮ ਵੀ ਸੀ। ਚਪੜਚਿੜੀ ਦੇ ਮੈਦਾਨ ਵਿਚ ਵਜ਼ੀਰ ਖਾਨ ਦਾ ਸਾਹਮਣਾ ਕਰਨ ਲਈ ਭਾਈ ਫਤਿਹ ਸਿੰਘ ਘੋੜਾ ਦੁੜਾ ਕੇ ਸਾਹਮਣੇ ਆਏ, ਰਕਾਬਾਂ ਤੇ ਖਲੋ ਕੇ ਦੋਵਾਂ ਹੱਥਾਂ ਨਾਲ ਕਿਰਪਾਨ ਦਾ ਵਾਰ ਕੀਤਾ। ਸੱਜੇ ਮੋਢੇ ਤੋਂ ਉਤਰਦੀ ਕਿਰਪਾਨ ਖੱਬੀ ਵੱਖੀ ਵਿੱਚੋਂ ਦੀ ਹੇਠ ਉਤਰ ਗਈ। ਵਜ਼ੀਰ ਖਾਨ ਦਾ ਧੜ ਦੋ ਟੋਟਿਆਂ ਵਿਚ ਘੋੜੇ ਦੇ ਸੱਜੇ ਖੱਬੇ ਡਿੱਗਿਆ।

ਨਾਂਦੇੜ ਦਾ ਨਾਮ ਹਜ਼ੂਰ ਸਾਹਿਬ ਕਿਵੇਂ ਪਿਆ, ਪਤਾ ਨਹੀਂ ਸੀ। ਸ. ਨਾਨਕ ਸਿੰਘ ਨਿਸ਼ਤਰ ਨੇ ਦੱਸਿਆ। ਨਿਜ਼ਾਮ ਹੈਦਰਾਬਾਦ ਦੀ ਮਦਦ ਵਾਸਤੇ ਮਹਾਰਾਜ ਰਣਜੀਤ ਸਿੰਘ ਨੇ ਸਰਕਾਰ ਖਾਲਸਾ ਵੱਲੋਂ ਜਿਹੜੇ ਗਿਆਰ੍ਹਾਂ ਰਿਸਾਲੇ ਭੇਜੇ, ਉਨ੍ਹਾਂ ਵਿੱਚੋਂ ਇਕ ਰਿਸਾਲਦਾਰ ਨਿਸ਼ਤਰ ਜੀ ਦਾ ਪੜਦਾਦਾ ਸੀ। ਨਿਸ਼ਤਰ ਜੀ ਦਾ ਪਰਵਾਰ ਫਿਰ ਵਾਪਸ ਨਹੀਂ ਮੁੜਿਆ, ਦੱਖਣੀ ਸਿੱਖ ਕਹਾਉਂਦੇ ਹਨ। ਮਹਾਰਾਜ ਦੀ ਵਿਦਾਈ ਦਾ ਸਮਾਂ ਆ ਗਿਆ। ਉਦਾਸ ਸਿੱਖ ਦੁਆਲੇ ਮੌਜੂਦ ਸਨ। ਭਾਈ ਨੰਦ ਲਾਲ ਨੇ ਪੁਛਿਆ- ਚਲੇ ਜਾਓਗੇ ਮਹਾਰਾਜ? ਭਾਈ ਦਇਆ ਸਿੰਘ ਬੋਲੇ- ਤੁਹਾਡੇ ਬਗੈਰ ਕਿਵੇਂ ਰਹਿ ਸਕਾਂਗੇ ਪਿਤਾ ਜੀ?

ਮੁਸਕਾਂਦਿਆਂ ਮਹਾਰਾਜ ਨੇ ਫੁਰਮਾਇਆ- ਜਾਣਾ ਕਿੱਥੇ ਹੈ? ਇਥੇ ਹੀ ਰਹਾਂਗੇ ਹਮੇਸ਼, ਤੁਹਾਡੇ ਹਜ਼ੂਰ। ਨਾਂਦੇੜ ਦਾ ਨਾਮ ਹਜ਼ੂਰ ਸਾਹਿਬ ਹੋ ਗਿਆ। ■

*ਦਸੰਬਰ ੨੦੨੨ ਦਾ ਬਾਕੀ:*

# ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨ-ਛੋਹ ਪ੍ਰਾਪਤ ਅਸਥਾਨ

*-ਡਾ. ਪਰਮਵੀਰ ਸਿੰਘ**

**੧. ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਤਸ਼ਾਹੀ ਨੌਵੀਂ:** ਇਹ ਗੁਰਦੁਆਰਾ ਬਹਾਦਰਗੜ੍ਹ ਕਿਲ੍ਹੇ ਦੇ ਸਾਹਮਣੇ ਸੁਸ਼ੋਭਿਤ ਹੈ। ਗੁਰੂ ਜੀ ਦੇ ਸਮੇਂ ਇੱਥੇ ਇਕ ਬਾਗ਼ ਸੀ ਜਿੱਥੇ ਉਨ੍ਹਾਂ ਲਗ-ਪਗ ਚਾਰ ਮਹੀਨੇ ਨਿਵਾਸ ਕੀਤਾ। ਨਵਾਬ ਸੈਫ਼ਦੀਨ ਪਹਿਲਾਂ ਤੋਂ ਹੀ ਗੁਰੂ ਸਾਹਿਬ ਦਾ ਸ਼ਰਧਾਲੂ ਸੀ, ਉਸ ਨੇ ਕਿਲ੍ਹੇ ਦੇ ਅੰਦਰ ਗੁਰੂ ਜੀ ਲਈ ਇਕ ਨਿਵਾਸ ਤਿਆਰ ਕਰਵਾਇਆ ਸੀ ਅਤੇ ਇਹ ਗੁਰੂ ਜੀ ਨੂੰ ਸਤਿਕਾਰ ਨਾਲ ਉੱਥੇ ਲੈ ਗਿਆ ਸੀ। ਗੁਰੂ ਜੀ ਵਧੇਰੇ ਸਮਾਂ ਬਾਗ਼ ਵਿਚ ਹੀ ਰਹਿੰਦੇ ਸਨ ਅਤੇ ਇੱਥੇ ਹੀ ਸਿੱਖ ਸੰਗਤ ਉਨ੍ਹਾਂ ਦੇ ਦਰਸ਼ਨ ਕਰਨ ਲਈ ਆਉਂਦੀ ਸੀ। ਗੁਰੂ ਜੀ ਦੀ ਚਰਨ-ਛੋਹ ਪ੍ਰਾਪਤ ਇਸ ਨਿਵਾਸ ਅਸਥਾਨ 'ਤੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ੧੭੭੪ ਈ. ਵਿਚ ਪਟਿਆਲੇ ਦੇ ਮਹਾਰਾਜਾ ਅਮਰ ਸਿੰਘ ਨੇ ਸੈਫ਼ਾਬਾਦ (ਬਹਾਦਰਗੜ੍ਹ) ਦੇ ਕਿਲ੍ਹੇ 'ਤੇ ਕਬਜ਼ਾ ਕੀਤਾ ਤਾਂ ਇਹ ਅਸਥਾਨ ਆਪਣੇ ਆਪ ਇਸ ਰਿਆਸਤ ਦੇ ਅਧੀਨ ਆ ਗਿਆ। ਮਹਾਰਾਜਾ ਕਰਮ ਸਿੰਘ (੧੭੯੮-੧੮੪੫) ਨੇ ੧੮੩੭ ਵਿਚ ਸੈਫ਼ਾਬਾਦ ਦੇ ਕਿਲ੍ਹੇ ਦੀ ਪੁਨਰ-ਉਸਾਰੀ ਅਰੰਭ ਕਰਵਾਈ ਜਿਹੜੀ ਕਿ ਲਗ-ਪਗ ਅੱਠ ਸਾਲ ਵਿਚ ਦਸ ਲੱਖ ਰੁਪਏ ਦੀ ਲਾਗਤ ਨਾਲ ਸੰਪੂਰਨ ਹੋਈ ਅਤੇ ਇਸ ਦਾ ਨਾਂ ਬਹਾਦਰਗੜ੍ਹ ਰੱਖਿਆ ਗਿਆ। ਇਸੇ ਸਮੇਂ ਦੌਰਾਨ ਹੀ ਮਹਾਰਾਜੇ ਨੇ ਗੁਰੂ ਜੀ ਦੇ ਚਰਨ-ਛੋਹ ਪ੍ਰਾਪਤ ਅਸਥਾਨ ਦੀ ਸੇਵਾ ਕਰਵਾਈ।[੩੩] ੧੯੮੩ ਤੋਂ ਪਹਿਲਾਂ ਇਸ ਗੁਰਧਾਮ ਦਾ ਪ੍ਰਬੰਧ ਸਥਾਨਿਕ ਕਮੇਟੀ ਕੋਲ ਸੀ, ਇਸ ਤੋਂ ਬਾਅਦ ਇਸ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆ ਗਿਆ।

ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਬਾਬਾ ਹਰਬੰਸ ਸਿੰਘ ਕਾਰ-ਸੇਵਾ ਵਾਲਿਆਂ ਦੀ ਸੰਸਥਾ ਦੇ ਬਾਬਾ ਬਖ਼ਸ਼ੀਸ਼ ਸਿੰਘ ਅਤੇ ਬਾਬਾ ਗੁਰਮੇਲ ਸਿੰਘ ਫੁੱਲ ਨੇ ੧੯੮੫ ਈ. ਵਿਚ ਅਰੰਭ ਕਰਵਾਈ ਜਿਹੜੀ ਕਿ ੧੯੯੦ ਈ. ਵਿਚ ਸੰਪੂਰਨ ਹੋਈ। ਇਸ ਅਸਥਾਨ 'ਤੇ ੧੬ ਹਾੜ੍ਹ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਚਰਨ-ਛੋਹ ਦਿਵਸ ਅਤੇ ਵੈਸਾਖੀ ਪ੍ਰਮੁੱਖਤਾ ਨਾਲ ਮਨਾਈ ਜਾਂਦੀ ਹੈ। ਗਿਆਨੀ ਅਵਤਾਰ ਸਿੰਘ ਜੀ ਇੱਥੇ ਮੁੱਖ ਗ੍ਰੰਥੀ ਦੀ ਸੇਵਾ ਨਿਭਾ ਰਹੇ ਹਨ। ਗੁਰਦੁਆਰਾ ਸਾਹਿਬ ਦੀ ੧੪ ਏਕੜ ਚਾਰਦੀਵਾਰੀ ਵਿਚ ਦਰਬਾਰ ਹਾਲ, ਲੰਗਰ ਹਾਲ, ਸਰੋਵਰ, ੧੨ ਸਟਾਫ਼ ਕਵਾਟਰ, ਸੰਗਤ ਦੇ ਨਿਵਾਸ ਲਈ ੨੦ ਰਿਹਾਇਸ਼ੀ ਕਮਰੇ ਅਤੇ ੮ ਹਾਲ, ਪਾਰਕਿੰਗ, ਡੇਰਾ ਕਾਰ ਸੇਵਾ, ਦੀਵਾਨ ਹਾਲ, ਯਾਦਗਾਰ ਬਾਬਾ ਦੂਧਾਧਾਰੀ ਜੀ, ਬੁੰਗਾ ਰਾਜਾ ਰਣਜੀਤ ਸਿੰਘ ਆਦਿ ਬਣੇ ਹੋਏ ਹਨ। ੧੦ ਏਕੜ ਜ਼ਮੀਨ ਪੰਥ ਰਤਨ

**ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੨੦-੭੪੩੨੨*

ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਨੂੰ ਦਿੱਤੀ ਹੋਈ ਹੈ। ਇਸ ਤੋਂ ਇਲਾਵਾ ੩੯ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ।

**੨. ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਕਿਲ੍ਹਾ ਬਹਾਦਰਗੜ੍ਹ:** ਇਹ ਨਵਾਬ ਸੈਫ਼ੂਦੀਨ ਦਾ ਕਿਲ੍ਹਾ ਸੀ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਬਹਾਦਰਗੜ੍ਹ ਆਏ ਤਾਂ ਇਹ ਇੱਥੇ ਮੌਜੂਦ ਸੀ। ਭਾਰਤ ਦੇ ਬਾਦਸ਼ਾਹ ਔਰੰਗਜ਼ੇਬ ਦਾ ਨਿਕਟਵਰਤੀ ਇਹ ਨਵਾਬ ਧਾਰਮਿਕ ਵਿਚਾਰਾਂ ਦਾ ਮਾਲਕ ਸੀ ਜਿਸ ਕਰਕੇ ਇਸ ਨੂੰ ਪੀਰ ਸੈਫ਼ੂਦੀਨ ਵੀ ਕਿਹਾ ਜਾਂਦਾ ਹੈ। ਇਕ ਤੋਂ ਵਧੇਰੇ ਵਾਰੀ ਗੁਰੂ ਜੀ ਦੀ ਪੀਰ ਜੀ ਨਾਲ ਮੁਲਾਕਾਤ ਦਾ ਜ਼ਿਕਰ ਮਿਲਦਾ ਹੈ। ਕਿਲ੍ਹੇ ਦੇ ਬਾਹਰ ਇਕ ਬਾਗ਼ ਸੀ ਜਿੱਥੇ ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਨਿਵਾਸ ਕੀਤਾ ਸੀ। ਸਤਿਕਾਰ ਸਹਿਤ ਬੇਨਤੀ ਕਰ ਕੇ ਇਹ ਗੁਰੂ ਜੀ ਨੂੰ ਆਪਣੇ ਕਿਲ੍ਹੇ ਵਿਚ ਲੈ ਗਿਆ ਸੀ। ਜਿਸ ਅਸਥਾਨ 'ਤੇ ਗੁਰੂ ਜੀ ਨੇ ਨਿਵਾਸ ਕੀਤਾ ਉੱਥੇ ਇਹ ਗੁਰਧਾਮ ਸੁਸ਼ੋਭਿਤ ਹੈ। ਇੱਥੇ ਮੌਜੂਦ ਇਕ ਪੁਰਾਤਨ ਖੂਹ ਅਤੇ ਥੜ੍ਹਾ ਸਾਹਿਬ ਵੀ ਗੁਰੂ ਜੀ ਦੀ ਯਾਦ ਦਿਵਾਉਂਦੇ ਹਨ। ਕਾਰ-ਸੇਵਾ ਉਪਰੰਤ ਇੱਥੇ ਇਕ ਵਿਸ਼ਾਲ ਇਮਾਰਤ ਦੀ ਉਸਾਰੀ ਕੀਤੀ ਗਈ ਹੈ। ਕਿਲ੍ਹੇ ਦੇ ਅੰਦਰ ਪੰਜਾਬ ਪੁਲਿਸ ਦਾ ਇਕ ਟਰੇਨਿੰਗ ਸੈਂਟਰ ਚੱਲ ਰਿਹਾ ਹੈ ਜਿਸ ਕਰਕੇ ਕਿਲ੍ਹੇ ਵਿਖੇ ਇਸ ਅਸਥਾਨ ਦੇ ਦਰਸ਼ਨ ਕਰਨ ਲਈ ਆਉਣ ਵਾਲੇ ਸ਼ਰਧਾਲੂਆਂ ਨੂੰ ਬਕਾਇਦਾ ਰਜਿਸਟ੍ਰੇਸ਼ਨ ਕਰਾਉਣੀ ਪੈਂਦੀ ਹੈ। ਇਸ ਗੁਰਧਾਮ ਦੇ ਸਾਹਮਣੇ ਹੀ ਇਕ ਪੁਰਾਤਨ ਮਸਜਿਦ ਬਣੀ ਹੋਈ ਹੈ।

**ਬਹਿਰ ਸਾਹਿਬ:** ਇਹ ਨਗਰ ਪੰਜਾਬ ਦੇ ਪਟਿਆਲਾ ਜ਼ਿਲ੍ਹੇ ਵਿਚ ਪੰਜਾਬ-ਹਰਿਆਣਾ ਸਰਹੱਦ ਦੇ ਨੇੜੇ ਸਥਿਤ ਹੈ। ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਗੁਰੂ ਜੀ ਇਸ ਨਗਰ ਵਿਖੇ ਆਏ ਸਨ ਅਤੇ ਇਸ ਨਗਰ ਵਿਖੇ ਉਨ੍ਹਾਂ ਦੀ ਯਾਦ ਵਿਚ ਇਕ ਗੁਰਧਾਮ ਸੁਸ਼ੋਭਿਤ ਹੈ। ਮੱਲੇ ਨਾਮਕ ਇਕ ਤਰਖਾਣ ਨੇ ਗੁਰੂ ਜੀ ਨੂੰ ਆਪਣੇ ਘਰ ਲਿਜਾ ਕੇ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਉਸ ਨੂੰ ਇਲਾਕੇ ਦਾ ਪ੍ਰਚਾਰਕ ਨਿਯੁਕਤ ਕਰ ਦਿੱਤਾ ਸੀ। ਸਥਾਨਕ ਪਰੰਪਰਾ ਦੱਸਦੀ ਹੈ ਕਿ ਗੁਰੂ ਜੀ ਨੇ ਆਮ ਲੋਕਾਂ ਨੂੰ ਤਮਾਕੂ ਛੱਡਣ ਦਾ ਉਪਦੇਸ਼ ਦਿੱਤਾ ਸੀ। 'ਇਨਸਾਇਕਲੋਪੀਡੀਆ ਆਫ਼ ਸਿੱਖਿਜ਼ਮ' ਵਿਚ ਦੱਸਿਆ ਗਿਆ ਹੈ ਕਿ ਪਹਿਲਾਂ ਗੁਰੂ ਜੀ ਦੀ ਯਾਦ ਵਿਚ ਮਿੱਟੀ ਦੀ ਇਕ ਛੋਟੀ ਜਿਹੀ ਯਾਦਗਾਰ ਮੌਜੂਦ ਸੀ ਪਰ ੧੯੪੦ ਵਿਚ ਪਟਿਆਲੇ ਦੇ ਮਹਾਰਾਜਾ ਕਰਮ ਸਿੰਘ ਨੇ ਗੁਰਦੁਆਰਾ ਸਾਹਿਬ ਦੇ ਰੂਪ ਵਿਚ ਇਸ ਦੀ ਸੇਵਾ ਕਰਵਾਈ ਸੀ।[੩੪]

ਮੌਜੂਦਾ ਸਮੇਂ ਵਿਚ ਇੱਥੇ ਇਕ ਆਲੀਸ਼ਾਨ ਗੁਰਧਾਮ ਸੁਸ਼ੋਭਿਤ ਹੈ ਜਿਸ ਵਿਚ ਸ਼ਰਧਾਲੂਆਂ ਵਾਸਤੇ ਸਰੋਵਰ, ਲੰਗਰ ਹਾਲ ਅਤੇ ਹੋਰ ਸਹੂਲਤਾਂ ਮੌਜੂਦ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਦੀ ਸੇਵਾ-ਸੰਭਾਲ ਕਰਦੀ ਹੈ।

**ਬੁਧਮੋਰ:** ਪਟਿਆਲਾ ਜ਼ਿਲ੍ਹੇ ਵਿਚ ਪਟਿਆਲਾ-ਪਿਹੋਵਾ ਸੜਕ 'ਤੇ ਦੇਵੀਗੜ੍ਹ ਤੋਂ ਲਗ-ਪਗ ੧੧ ਕਿਲੋਮੀਟਰ ਦੀ ਦੂਰੀ 'ਤੇ ਸੱਜੇ ਹੱਥ ਇਹ ਪਿੰਡ ਮੌਜੂਦ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ

ਸੁਸ਼ੋਭਿਤ ਹੈ। ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਗੁਰੂ ਜੀ ਇਸ ਪਿੰਡ ਵਿਖੇ ਆਏ ਸਨ ਅਤੇ ਇਨ੍ਹਾਂ ਦੀ ਯਾਦ ਵਿਚ ਪਟਿਆਲੇ ਦੇ ਮਹਾਰਾਜਾ ਕਰਮ ਸਿੰਘ ਨੇ ਇਕ ਮੰਜੀ ਸਾਹਿਬ ਦੀ ਉਸਾਰੀ ਕਰਵਾਈ ਸੀ। ਸਥਾਨਿਕ ਪਰੰਪਰਾ ਦੱਸਦੀ ਹੈ ਕਿ ਮਹਾਰਾਜਾ ਕਰਮ ਸਿੰਘ ਦਾ ਇਕ ਹਾਥੀ ਇੱਥੇ ਜ਼ਮੀਨ ਵਿਚ ਧੱਸ ਗਿਆ ਸੀ ਅਤੇ ਇਸ ਨੇ ਰਾਤ ਸਮੇਂ ਇੱਥੇ ਹੀ ਡੇਰਾ ਕੀਤਾ ਸੀ। ਇਸ ਨੇ ਸੁੱਖਣਾ ਸੁੱਖੀ ਕਿ ਜੇਕਰ ਮੇਰਾ ਹਾਥੀ ਬਾਹਰ ਨਿਕਲ ਆਵੇ ਤਾਂ ਗੁਰੂ ਜੀ ਦੀ ਯਾਦ ਵਿਚ ਇੱਥੇ ਗੁਰਧਾਮ ਦੀ ਉਸਾਰੀ ਕਰਾਵਾਂਗਾ। ਅਗਲੇ ਦਿਨ ਹਾਥੀ ਨੂੰ ਸਲਾਮਤ ਬਾਹਰ ਕੱਢ ਲਿਆ ਗਿਆ ਤਾਂ ਮਹਾਰਾਜੇ ਨੇ ਇੱਥੇ ਇਕ ਨਵੀਂ ਇਮਾਰਤ ਦੀ ਉਸਾਰੀ ਕਰਵਾਈ ਅਤੇ ਇਸ ਦੇ ਨਾਂ ੨੪ ਏਕੜ ਜ਼ਮੀਨ ਵੀ ਲਵਾ ਦਿੱਤੀ। ਇਸ ਤੋਂ ਇਲਾਵਾ ਚਾਰ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਸਰੋਵਰ ਅਤੇ ਇਕ ਪੁਰਾਤਨ ਖੂਹ ਮੌਜੂਦ ਹੈ। ੫ ਫੱਗਣ ਨੂੰ ਗੁਰੂ ਜੀ ਦੀ ਯਾਦ ਵਿਚ ਸਮਾਗਮ ਕੀਤਾ ਜਾਂਦਾ ਹੈ। ਗੁਰਦੁਆਰਾ ਲੰਗਰ ਸਾਹਿਬ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਦੇ ਬਾਬਾ ਨਰਿੰਦਰ ਸਿੰਘ ਅਤੇ ਬਾਬਾ ਬਲਵਿੰਦਰ ਸਿੰਘ ਦੀ ਸਰਪ੍ਰਸਤੀ ਅਧੀਨ ਬਾਬਾ ਗੁਰਮੀਤ ਸਿੰਘ ਇਸ ਗੁਰਧਾਮ ਦਾ ਪ੍ਰਬੰਧ ਦੇਖਦੇ ਹਨ। ਪਿੰਡ ਦਾ ਸਰਪੰਚ ਸ. ਸੁਰਿੰਦਰ ਸਿੰਘ ਗਿੱਲ ਇਸ ਗੁਰਧਾਮ ਬਾਰੇ ਚੌਖੀ ਜਾਣਕਾਰੀ ਰੱਖਦਾ ਹੈ, ਇਸ ਦਾ ਪਰਵਾਰ ਪਾਕਿਸਤਾਨ ਤੋਂ ਆ ਕੇ ਇਸ ਪਿੰਡ ਵਿਚ ਵੱਸ ਗਿਆ ਸੀ।

**ਬੀਬੀਪੁਰ ਖੁਰਦ:** ਪਟਿਆਲਾ ਜ਼ਿਲ੍ਹੇ ਵਿਚ ਪਟਿਆਲਾ-ਪਿਹੋਵਾ ਸੜਕ 'ਤੇ ਦੇਵੀਗੜ੍ਹ ਤੋਂ ਲਗ-ਪਗ ੧੦ ਕਿਲੋਮੀਟਰ ਦੀ ਦੂਰੀ 'ਤੇ ਇਹ ਪਿੰਡ ਮੌਜੂਦ ਹੈ। ਦੇਵੀਗੜ੍ਹ ਤੋਂ ਅੱਗੇ ਗੁਰਦੁਆਰਾ ਸਾਹਿਬ ਧੰਨਾ ਜੀ ਕੋਲੋਂ ਖੱਬੇ ਹੱਥ ਸੜਕ ਮੁੜਦੀ ਹੈ ਜਿੱਥੋਂ ਲਗ-ਪਗ ਇਕ ਕਿਲੋਮੀਟਰ ਦੀ ਦੂਰੀ 'ਤੇ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਗੁਰੂ ਜੀ ਇਸ ਪਿੰਡ ਵਿਖੇ ਪੁੱਜੇ ਸਨ ਅਤੇ ਪਿੰਡ ਵਾਲਿਆਂ ਨੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ ਸੀ। ਦੋ ਏਕੜ ਜ਼ਮੀਨ 'ਤੇ ਗੁਰੂ ਜੀ ਦੀ ਯਾਦ ਵਿਚ ਸੁਸ਼ੋਭਿਤ ਇਸ ਗੁਰਧਾਮ ਦੀ ਮੌਜੂਦਾ ਇਮਾਰਤ ੧੯੯੫ ਈਸਵੀ ਵਿਚ ਬਣੀ ਦੱਸੀ ਜਾਂਦੀ ਹੈ ਜਿਸ ਦੀ ਕਾਰ-ਸੇਵਾ ਬਾਬਾ ਦੀਵਾਨ ਸਿੰਘ ਅਤੇ ਬਾਬਾ ਖ਼ਜਾਨ ਸਿੰਘ ਅੰਮ੍ਰਿਤਸਰ ਵਾਲਿਆਂ ਨੇ ਕਰਵਾਈ ਸੀ। ਇਸ ਗੁਰਧਾਮ ਦੇ ਨਾਲ ਹੀ ਇਕ ਪੁਰਾਤਨ ਖੂਹ ਅਤੇ ਬੇਰੀ ਮੌਜੂਦ ਹੈ। ੨੫ ਫੱਗਣ ਨੂੰ ਗੁਰੂ ਜੀ ਦੀ ਯਾਦ ਵਿਚ ਸਮਾਗਮ ਕੀਤਾ ਜਾਂਦਾ ਹੈ। ਪਿੰਡ ਦੀ ਸਥਾਨਿਕ ਕਮੇਟੀ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**ਬੌੜਾਂ ਕਲਾਂ:** ਪਟਿਆਲਾ ਜ਼ਿਲ੍ਹੇ ਵਿਚ ਨਾਭਾ-ਭਵਾਨੀਗੜ੍ਹ ਸੜਕ 'ਤੇ ਨਾਭੇ ਤੋਂ ੫ ਕਿਲੋਮੀਟਰ ਦੀ ਦੂਰੀ 'ਤੇ ਇਹ ਪਿੰਡ ਸਥਿਤ ਹੈ ਜਿਸ ਨੂੰ ਰਾਮਗੜ੍ਹ ਬੌੜਾਂ ਵੀ ਕਿਹਾ ਜਾਂਦਾ ਹੈ। ਇਸ ਅਸਥਾਨ 'ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਗੁਰਦੁਆਰਾ ਬਾਉਲੀ ਸਾਹਿਬ ਪਾਤਸ਼ਾਹੀ ਨੌਵੀਂ ਪ੍ਰਸਿੱਧ ਹੈ। ਇਸ ਗੁਰਧਾਮ ਸੰਬੰਧੀ ਜਾਣਕਾਰੀ ਦਿੰਦੇ ਹੋਏ ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ, "ਗੁਰੂ ਜੀ ਦੇ ਚਰਨ ਪਾਉਣ ਵਾਲੀ ਥਾਂ ਦਰਬਾਰ ਬਣਿਆ ਹੋਇਆ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪ੍ਰਕਾਸ਼ ਅਤੇ ਰਹਿਣ

ਲਈ ਪੱਕੇ ਮਕਾਨ ਹਨ ਜਿਨ੍ਹਾਂ ਦੀ ਸੇਵਾ ਮਹਾਰਾਜਾ ਹੀਰਾ ਸਿੰਘ ਨਾਭਾਪਤਿ ਨੇ ਕਰਾਈ ਹੈ। ਪੁਜਾਰੀ ਸਿੰਘ ਹੈ। ਗੁਰਦੁਆਰੇ ਨਾਲ ਦੋ ਹਲ (੭੦ ਘਮਾਉਂ) ਜ਼ਮੀਨ ਅਤੇ ੬੦/- ਸਲਾਨਾ ਰਿਆਸਤ ਵੱਲੋਂ ਗੁਜ਼ਾਰਾ ਹੈ।"[੩੫] ਰਿਆਸਤ ਨਾਭਾ ਦੇ ਮਹਾਰਾਜਾ ਭਰਪੂਰ ਸਿੰਘ ਦੀ ਮਹਾਰਾਣੀ ਸ਼ਿਵ ਕੌਰ ਨੇ ਔਲਾਦ ਦੀ ਪ੍ਰਾਪਤੀ ਲਈ ਇੱਥੇ ਅਰਦਾਸ ਕਰਵਾਈ ਸੀ। ੧੯੨੬ ਵਿਚ ਜਦੋਂ ਇਸ ਦੀ ਅਰਦਾਸ ਪੂਰੀ ਹੋਈ ਤਾਂ ਇਸ ਨੇ ਇੱਥੇ ਇਕ ਬਉਲੀ ਦੀ ਉਸਾਰੀ ਕਰਵਾਈ ਸੀ। ਲੰਗਰ ਦੇ ਨਾਂ ਹਾਲੇ ਵੀ ੪੦ ਕਿਲ੍ਹੇ ਜ਼ਮੀਨ ਦੱਸੀ ਜਾਂਦੀ ਹੈ। ਪੁਰਾਤਨ ਇਮਾਰਤ ਦੇ ਉੱਪਰ ਹੀ ਕਾਰ-ਸੇਵਾ ਰਾਹੀਂ ਨਵੀਂ ਸੁੰਦਰ ਇਮਾਰਤ ਦੀ ਉਸਾਰੀ ਬਾਬਾ ਹਰਬੰਸ ਸਿੰਘ ਦੀ ਸੰਸਥਾ ਦੇ ਬਾਬਾ ਗੁਲਜਾਰ ਸਿੰਘ ਕਰਵਾ ਰਹੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਡੇਰਾ ਬਾਬਾ ਅਜਾਪਾਲ ਸਿੰਘ ਜੀ ਰਾਹੀਂ ਇਸ ਗੁਰਧਾਮ ਦਾ ਪ੍ਰਬੰਧ ਕੀਤਾ ਜਾਂਦਾ ਹੈ।

**ਮਗਰ:** ਪਟਿਆਲਾ ਜ਼ਿਲ੍ਹੇ ਵਿਚ ਇਹ ਪਿੰਡ ਦੇਵੀਗੜ੍ਹ ਤੋਂ ਲਗ-ਪਗ ੧੦ ਕਿਲੋਮੀਟਰ ਅਤੇ ਬਹਾਦਰਗੜ੍ਹ ਤੋਂ ਲਗ-ਪਗ ੩੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਸੈਫ਼ਾਬਾਦ (ਬਹਾਦਰਗੜ੍ਹ) ਤੋਂ ਗੁਰੂ ਜੀ ਇਸ ਪਿੰਡ ਵਿਖੇ ਆਏ ਦੱਸੇ ਜਾਂਦੇ ਹਨ। ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਮਗਰ ਸਾਹਿਬ ਪਾਤਸ਼ਾਹੀ ਨੌਵੀਂ ਇਸਰਹੇੜੀ ਪਿੰਡ ਦੀ ਜ਼ਮੀਨ 'ਤੇ ਸਥਿਤ ਹੈ ਇਸ ਕਰਕੇ ਗੁਰਦੁਆਰਾ ਸਾਹਿਬ ਦੇ ਨਾਂ ਨਾਲ ਇਸਰਹੇੜੀ ਪਿੰਡ ਦਾ ਨਾਂ ਲੱਗਿਆ ਹੋਇਆ ਹੈ। ਇੱਥੇ ਜਿਸ ਛੱਪੜ ਦੇ ਕੰਢੇ ਗੁਰੂ ਜੀ ਨੇ ਡੇਰਾ ਕੀਤਾ ਸੀ ਉੱਥੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ ਅਤੇ ਛੱਪੜ ਸਰੋਵਰ ਦੇ ਰੂਪ ਵਿਚ ਤਬਦੀਲ ਹੋ ਗਿਆ ਹੈ। ਜਿਸ ਟਾਹਲੀ ਹੇਠਾਂ ਗੁਰੂ ਜੀ ਨੇ ਡੇਰਾ ਕੀਤਾ ਸੀ, ਉਹ ਨਹੀਂ ਹੈ ਪਰ ਇਕ ਪੁਰਾਤਨ ਜੰਡ ਦਾ ਰੁੱਖ ਹਾਲੇ ਵੀ ਮੌਜੂਦ ਹੈ। ੧੯੨੪ ਈ. ਵਿਚ ਹੜ੍ਹ ਆ ਜਾਣ 'ਤੇ ਇਹ ਗੁਰਧਾਮ ਢਹਿ ਗਿਆ ਸੀ ਪਰ ਨਿਸ਼ਾਨ ਸਾਹਿਬ ਬਚਿਆ ਰਿਹਾ। ਮੌਜੂਦਾ ਸਮੇਂ ਵਿਚ ਗੁਰਦੁਆਰਾ ਐਕਟ ਦੀ ਧਾਰਾ-੮੭ ਅਧੀਨ ਇਕ ਸਥਾਨਕ ਕਮੇਟੀ ਰਾਹੀਂ ਸ਼੍ਰੋਮਣੀ ਹੁਰਦੁਆਰਾ ਪ੍ਰਬੰਧਕ ਕਮੇਟੀ ਇਸ ਦਾ ਪ੍ਰਬੰਧ ਕਰਦੀ ਹੈ। ਸਥਾਨਿਕ ਕਮੇਟੀ ਵਿਚ ਕਛਵਾ, ਅਲੀਪੁਰ, ਮਗਰ, ਕਛਬੀ, ਇਸਰਹੇੜੀ ਪਿੰਡ ਦੇ ਵਸਨੀਕ ਸ਼ਾਮਲ ਹੁੰਦੇ ਹਨ। ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਲਗ-ਪਗ ੪੦ ਸਾਲ ਪਹਿਲਾਂ ਦੀ ਬਣੀ ਹੋਈ ਹੈ ਅਤੇ ਮੌਜੂਦਾ ਸਮੇਂ ਵਿਚ ਬਾਬਾ ਅਮਰੀਕ ਸਿੰਘ ਪਟਿਆਲੇ ਵਾਲੇ ਇਸ ਗੁਰਧਾਮ ਵਿਖੇ ਸੇਵਾ ਕਰਵਾ ਰਹੇ ਹਨ। ਗੁਰਦੁਆਰਾ ਸਾਹਿਬ ਸਮੇਤ ੩੩ ਵਿੱਘੇ ਜ਼ਮੀਨ ਇਸ ਗੁਰਦੁਆਰਾ ਸਾਹਿਬ ਦੇ ਨਾਂ ਹੈ। ੫ ਵਿੱਘੇ ਜ਼ਮੀਨ 'ਤੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ ਜਿਸ ਵਿਚ ਦਰਬਾਰ ਹਾਲ, ਰਿਹਾਇਸ਼, ਲੰਗਰ, ਦੀਵਾਨ ਹਾਲ, ਸਰੋਵਰ ਅਤੇ ਅੱਖਾਂ ਦਾ ਹਸਪਤਾਲ ਬਣਿਆ ਹੋਇਆ ਹੈ।

**ਮਹਿਮਦਪੁਰ ਜੱਟਾਂ:** ਪਟਿਆਲਾ ਜ਼ਿਲ੍ਹੇ ਵਿਚ ਇਹ ਪਿੰਡ ਬਹਾਦਰਗੜ੍ਹ-ਘਨੌਰ ਸੜਕ 'ਤੇ ਬਹਾਦਰਗੜ੍ਹ ਤੋਂ ਡੇਢ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਦਮਦਮਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਬਾਬਾ ਦੀਵਾਨ ਸਿੰਘ ਜੀ ਨੇ ਮੌਜੂਦਾ ਦਰਬਾਰ ਹਾਲ ਦੀ ਉਸਾਰੀ

ਕਰਵਾਈ ਸੀ ਅਤੇ ਮੌਜੂਦਾ ਸਮੇਂ ਵਿਚ ਬਾਬਾ ਬਲਬੀਰ ਸਿੰਘ ਜੀ ਸੇਵਾ ਕਰਵਾ ਰਹੇ ਹਨ। ਲਗ-ਪਗ ੧੦੦੦ ਗਜ਼ ਦੇ ਪਲਾਟ 'ਤੇ ਦਰਬਾਰ ਹਾਲ, ਲੰਗਰ ਹਾਲ ਅਤੇ ਗ੍ਰੰਥੀ ਸਿੰਘ ਦੀ ਰਿਹਾਇਸ਼ ਮੌਜੂਦ ਹੈ। ਸਥਾਨਿਕ ਕਮੇਟੀ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਕਰ ਰਹੀ ਹੈ।

**ਰਾਇਪੁਰ ਮੰਡਲਾਂ:** ਪਟਿਆਲਾ-ਚੰਡੀਗੜ੍ਹ ਸੜਕ 'ਤੇ ਪੈਂਦੇ ਕਸਬਾ ਬਹਾਦਰਗੜ੍ਹ ਤੋਂ ਇਹ ਪਿੰਡ ਲਗ-ਪਗ ੩ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਸੈਫ਼ਾਬਾਦ (ਬਹਾਦਰਗੜ੍ਹ) ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਪਿੰਡ ਵਿਖੇ ਆਏ ਸਨ ਅਤੇ ਇਨ੍ਹਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਪਹਿਲਾਂ ਇਸ ਗੁਰਧਾਮ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਕੀਤਾ ਜਾਂਦਾ ਸੀ ਪਰ ੨੦੧੫ ਤੋਂ ਇਹ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਬਹਾਦਰਗੜ੍ਹ ਨਾਲ ਅਟੈਚ ਹੈ। ਇਸ ਗੁਰਧਾਮ ਦੀ ਮੌਜੂਦਾ ਇਮਾਰਤ ਬਾਬਾ ਅਮਰੀਕ ਸਿੰਘ ਕਾਰ-ਸੇਵਾ ਵਾਲਿਆਂ ਨੇ ਤਿਆਰ ਕਰਵਾਈ ਹੈ। ਗੁਰਦੁਆਰਾ ਸਾਹਿਬ ਦੀ ਲਗ-ਪਗ ੧੦੦੦ ਗਜ਼ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਕੁਝ ਰਿਹਾਇਸ਼ੀ ਕਮਰੇ ਬਣੇ ਹੋਏ ਹਨ ਅਤੇ ੨੦ ਵਿੱਘੇ (ਲਗ-ਪਗ ਸਾਢੇ ਚਾਰ ਏਕੜ) ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ਗੁਰਪੁਰਬਾਂ ਤੋਂ ਇਲਾਵਾ ਹਰ ਮਹੀਨੇ ਸੰਗਰਾਂਦ ਮਨਾਈ ਜਾਂਦੀ ਹੈ।

**ਰਾਜਪੁਰਾ:** ਪਟਿਆਲਾ ਜ਼ਿਲ੍ਹੇ ਦਾ ਇਹ ਇਕ ਖ਼ੁਸ਼ਹਾਲ ਨਗਰ ਹੈ ਜਿਹੜਾ ਕਿ ਭਾਰਤ ਦੀ ਰਾਜਧਾਨੀ ਦਿੱਲੀ ਵੱਲੋਂ ਸੜਕ ਜਾਂ ਰੇਲ ਰਾਹੀਂ ਪੰਜਾਬ ਆਉਣ ਵਾਲੇ ਯਾਤਰੂਆਂ ਦਾ ਪ੍ਰਵੇਸ਼-ਦੁਆਰ ਵੀ ਕਿਹਾ ਜਾ ਸਕਦਾ ਹੈ। ਕਿਹਾ ਜਾਂਦਾ ਹੈ ਕਿ ਅਕਬਰ ਦੇ ਰਾਜਾ ਟੋਡਰ ਮੱਲ ਨੇ ਇਹ ਨਗਰ ਵਸਾਇਆ ਸੀ। ਵੀਹਵੀਂ ਸਦੀ ਦੇ ਅਰੰਭ ਵਿਚ ਇਸ ਦੀ ਅਬਾਦੀ ਲਗ-ਪਗ ੩੫੦੦ ਸੀ ਜਿਹੜੀ ਕਿ ਭਾਰਤ-ਪਾਕਿਸਤਾਨ ਵੰਡ ਉਪਰੰਤ ੧੯੫੧ ਦੀ ਜਨਗਣਨਾ ਦੌਰਾਨ ੨੩੩੧੦ ਤਕ ਪੁੱਜ ਗਈ ਸੀ। ਪਾਕਿਸਤਾਨ ਦੇ ਬਹਾਵਲਪੁਰ ਤੋਂ ਇੱਥੇ ਵੱਡੀ ਗਿਣਤੀ ਲੋਕ ਆ ਕੇ ਵੱਸ ਗਏ ਸਨ ਅਤੇ ਇਸੇ ਭਾਈਚਾਰੇ ਨਾਲ ਸੰਬੰਧਿਤ ਲੋਕਾਂ ਦੀ ਵਧੇਰੇ ਅਬਾਦੀ ਇਸ ਨਗਰ ਵਿਖੇ ਮੌਜੂਦ ਹੈ। ਗੁਰੂ ਸਾਹਿਬਾਨ ਦੇ ਯਾਦਗਾਰੀ ਅਸਥਾਨ ਇਸ ਨਗਰ ਵਿਖੇ ਮੌਜੂਦ ਹਨ ਜਿਨ੍ਹਾਂ ਵਿੱਚੋਂ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਰਾਜਪੁਰੇ ਦੇ ਕਿਲ੍ਹੇ ਦੇ ਨੇੜੇ, ਪੁਰਾਣੇ ਥਾਣੇ ਦੇ ਨਾਲ ਅਤੇ ਬੱਸ ਸਟੈਂਡ ਤੋਂ ਲਗ-ਪਗ ੫੦੦ ਮੀਟਰ ਦੀ ਦੂਰੀ 'ਤੇ ਸਥਿਤ ਹੈ। ਸਥਾਨਿਕ ਪਰੰਪਰਾ ਦੱਸਦੀ ਹੈ ਕਿ ਇਹ ਇਤਿਹਾਸਿਕ ਗੁਰਧਾਮ ਮਹਾਰਾਜਾ ਮਹਿੰਦਰ ਸਿੰਘ ਪਟਿਆਲਾ ਦੇ ਸਮੇਂ ਹੋਂਦ ਵਿਚ ਆਇਆ ਸੀ। ਉਨ੍ਹਾਂ ਨੇ ਇੱਥੇ ਬਜ਼ਾਰ ਬਣਵਾਇਆ ਅਤੇ ਇਸ ਦਾ ਨਾਂ ਵੀ ਉਨ੍ਹਾਂ ਦੇ ਨਾਂ 'ਤੇ ਹੀ ਮਹਿੰਦਰਗੰਜ ਵਜੋਂ ਪ੍ਰਸਿੱਧ ਹੈ। ਪਹਿਲਾਂ ਡਿਉੜ੍ਹੀ ਦੇ ਉੱਤੇ ਬਣੇ ਹੋਏ ਚੁਬਾਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਸੀ ਜਿਸ ਤੋਂ ਇਸ ਨੂੰ ਗੁਰਦੁਆਰਾ ਚੁਬਾਰਾ ਸਾਹਿਬ ਵੀ ਕਿਹਾ ਜਾਂਦਾ ਸੀ। ਡਿਉੜ੍ਹੀ ਦੇ ਅੰਦਰ ਕਮਰੇ ਬਣੇ ਹੋਏ ਸਨ ਜਿਹੜੇ ਕਿ ਯਾਤਰੂਆਂ, ਬਰਾਤੀਆਂ, ਧਾਰਮਿਕ ਅਤੇ ਸਮਾਜਿਕ ਸਮਾਗਮਾਂ

ਸਮੇਂ ਵਰਤੇ ਜਾਂਦੇ ਸਨ ਪਰ ਹੁਣ ਇਹ ਪਹਿਲਾਂ ਵਾਲੀ ਸਥਿਤੀ ਵਿਚ ਨਹੀਂ ਹਨ। ਪੁਰਾਤਨ ਡਿਉੜ੍ਹੀ ਹਾਲੇ ਵੀ ਕਾਇਮ ਹੈ ਪਰ ਇਸ ਦੀ ਹਾਲਤ ਨੂੰ ਦੇਖਦੇ ਹੋਏ ੨000 ਵਿਚ ਪੰਜੋਖਰਾ ਸਾਹਿਬ ਦੇ ਬਾਬਾ ਮੋਹਰ ਸਿੰਘ ਵੱਲੋਂ ਸੰਗਤ ਦੇ ਸਹਿਯੋਗ ਨਾਲ ਨਵੀਂ ਇਮਾਰਤ ਦੀ ਕਾਰ-ਸੇਵਾ ਅਰੰਭ ਕੀਤੀ ਗਈ ਸੀ। ੨੦੦੫ ਈ. ਵਿਚ ਨਵੇਂ ਦਰਬਾਰ ਹਾਲ ਦੀ ਸੰਪੂਰਨਤਾ ਹੋਣ ’ਤੇ ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਗੁਰਦੁਆਰਾ ਸਾਹਿਬ ਦੀ ਅੱਧਾ ਏਕੜ ਤੋਂ ਵਧੇਰੇ ਜ਼ਮੀਨ ’ਤੇ ਨਵਾਂ ਦਰਬਾਰ ਹਾਲ, ਪੁਰਾਤਨ ਡਿਉੜ੍ਹੀ, ਖੂਹ ਆਦਿ ਮੌਜੂਦ ਹਨ। ੧੦-੧੨ ਦੁਕਾਨਾਂ ਅਤੇ ਲਗ-ਪਗ ੫੫ ਵਿੱਘੇ ਜ਼ਮੀਨ ਵੀ ਗੁਰਦੁਆਰਾ ਸਾਹਿਬ ਦੇ ਨਾਂ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕੀਤਾ ਜਾਂਦਾ ਹੈ। ਸ. ਭੁਪਿੰਦਰ ਸਿੰਘ ਚੁਣੀ ਹੋਈ ਪੰਜ ਮੈਂਬਰੀ ਕਮੇਟੀ ਦੇ ਪ੍ਰਧਾਨ ਹਨ।

**ਰੋਹਟਾ:** ਪਟਿਆਲਾ ਜ਼ਿਲ੍ਹੇ ਵਿਚ ਨਾਭਾ ਤੋਂ ੪ ਕਿਲੋਮੀਟਰ ਦੀ ਦੂਰੀ ’ਤੇ ਸਥਿਤ ਇਹ ਪਿੰਡ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਇਨ੍ਹਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸਥਿਤ ਹੈ। ਗਿਆਨੀ ਗਿਆਨ ਸਿੰਘ ਦੱਸਦੇ ਹਨ ਕਿ ਗੁਰੂ ਜੀ ਨੇ ਗਿਆਨ ਪ੍ਰਦਾਨ ਕਰਕੇ ਇਲਾਕੇ ਦੀ ਸੰਗਤ ਨੂੰ ਲੋਹੇ ਤੋਂ ਸੋਨੇ ਵਰਗੀ ਬਣਾ ਦਿੱਤਾ ਸੀ:

*ਰੋਹਟਾ ਕੇ ਲੋਹਟਾ ਸੇ ਲੋਗਨਿ ਕੋ ਸੋਨਾ ਕਰਿ*
*ਗੁਣੀ ਕੇ ਗੁਰੂ ਕੋ ਸੇਵ ਗੁਣ ਗਯਾਨ ਹੈ ਪਯੋ।*[੩੬]

ਪੂਰਬ ਦੀ ਪ੍ਰਚਾਰ-ਯਾਤਰਾ ਦੌਰਾਨ ਸ੍ਰੀ ਗੁਰੂ ਤੇਗ ਬਹਾਦਰ ਜੀ ਇੱਥੇ ਆਏ ਸਨ ਅਤੇ ਭਾਈ ਝੰਡਾ ਨੇ ਪ੍ਰਸ਼ਾਦੇ ਅਤੇ ਕੀਰਤਨ ਰਾਹੀਂ ਗੁਰੂ ਜੀ ਦੀ ਸੇਵਾ ਕੀਤੀ ਸੀ। ਜੁਲਾਹੇ ਭਾਈਚਾਰੇ ਨਾਲ ਸੰਬੰਧਿਤ ਪ੍ਰੇਮੀ ਸਿੱਖਾਂ ਨੇ ਗੁਰੂ ਜੀ ਦੀ ਯਾਦ ਵਿਚ ਇੱਥੇ ਇਕ ਥੜ੍ਹਾ ਬਣਵਾਇਆ ਸੀ। ਇਸ ਅਸਥਾਨ ਸੰਬੰਧੀ ਜਾਣਕਾਰੀ ਦਿੰਦੇ ਹੋਏ ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ, "ਇਸ ਪਿੰਡ ਤੋਂ ਇਕ ਫਰਲਾਂਗ ਦੱਖਣ ਪੂਰਵ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਹੈ। ਗੁਰੂ ਸਾਹਿਬ ਸੀਂਭੜੋ ਤੋਂ ਇੱਥੇ ਪਧਾਰੇ ਹਨ। ਪਹਿਲਾਂ ਕੇਵਲ ਮੰਜੀ ਸਾਹਿਬ ਸੀ। ਸੰਮਤ ੧੯੭੭ (੧੯੨੦ ਈ.) ਵਿਚ ਪ੍ਰੇਮੀ ਸਿੱਖਾਂ ਦੇ ਉੱਦਮ ਨਾਲ ਸੁੰਦਰ ਦਰਬਾਰ ਬਣਾਇਆ ਹੈ। ਰਿਆਸਤ ਵੱਲੋਂ ਦੋ ਹਲ ਦੀ ਜ਼ਮੀਨ ਮਿਲਣ ਦਾ ਹੁਕਮ ਹੋ ਚੁੱਕਾ ਹੈ।"[੩੭] ੧੯੯੦ ਵਿਚ ਇਸ ਅਸਥਾਨ ’ਤੇ ਕਾਰ ਸੇਵਾ ਅਰੰਭ ਹੋਈ ਸੀ ਅਤੇ ਪੁਰਾਤਨ ਇਮਾਰਤ ਨੂੰ ਨਵੀਂ ਇਮਾਰਤ ਵਿਚ ਤਬਦੀਲ ਕਰ ਦਿੱਤਾ ਗਿਆ ਹੈ। ਮੌਜੂਦਾ ਸਮੇਂ ਵਿਚ ਵੀ ਇਸ ਗੁਰਧਾਮ ਦੇ ਨਾਂ ਲਗ-ਪਗ ੨੦੦ ਵਿੱਘੇ ਜ਼ਮੀਨ ਦੱਸੀ ਜਾਂਦੀ ਹੈ ਜਿਹੜੀ ਕਿ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੇ ਲੰਗਰ ਦੇ ਨਾਂ ਲਵਾਈ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕੀਤਾ ਜਾਂਦਾ ਹੈ।

**ਲੰਗ:** ਪਟਿਆਲਾ ਜ਼ਿਲ੍ਹੇ ਵਿਚ ਇਹ ਪਿੰਡ ਪਟਿਆਲਾ ਸ਼ਹਿਰ ਤੋਂ ਲਗ-ਪਗ ੧੩ ਕਿਲੋਮੀਟਰ ਦੀ ਦੂਰੀ ’ਤੇ ਸਥਿਤ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦ

ਵਿਚ ਇੱਥੇ ਗੁਰਦੁਆਰਾ ਸ੍ਰੀ ਖਿਰਨੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ੧੬੬੫ ਵਿਚ ਪੂਰਬ ਦੀ ਉਦਾਸੀ 'ਤੇ ਜਾਂਦੇ ਹੋਏ ਗੁਰੂ ਜੀ ਇੱਥੇ ਆਏ ਸਨ ਅਤੇ ਪਿੰਡ ਦੇ ਬਾਹਰ ਖਿਰਨੀ ਦੇ ਇਕ ਰੁੱਖ ਹੇਠਾਂ ਉਹਨਾਂ ਨੇ ਡੇਰਾ ਕੀਤਾ ਸੀ। ਇਹ ਰੁੱਖ ਹਾਲੇ ਵੀ ਮੌਜੂਦ ਹੈ ਜਿਸ ਦੀ ਸਾਂਭ-ਸੰਭਾਲ ਕੀਤੀ ਜਾਂਦੀ ਹੈ। ਪਟਿਆਲਾ ਦੇ ਮਹਾਰਾਜਾ ਕਰਮ ਸਿੰਘ ਨੇ ਬਹੁਤ ਸਾਰੀ ਜ਼ਮੀਨ ਇਸ ਗੁਰਧਾਮ ਦੇ ਨਾਂ ਲਵਾਈ ਸੀ ਪਰ ਹੁਣ ਉਹ ਮੌਜੂਦ ਨਹੀਂ ਹੈ ਪਰ ਸੰਗਤ ਵੱਲੋਂ ਦਾਨ ਕੀਤੀ ੧੩ ਏਕੜ ਜ਼ਮੀਨ ਮੌਜੂਦ ਹੈ। ਇਸ ਵਿਚ ਉਹ ਜ਼ਮੀਨ ਵੀ ਸ਼ਾਮਲ ਹੈ ਜਿਸ ਵਿਚ ਮਹਾਰਾਜਾ ਕਰਮ ਸਿੰਘ ਨੇ ਸੁੰਦਰ ਗੁਰਧਾਮ ਦੀ ਉਸਾਰੀ ਕਰਵਾਈ ਸੀ। ਇੱਥੋਂ ਦੀ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਹਰਬੰਸ ਸਿੰਘ ਨੇ ਦੱਸਿਆ ਕਿ ੧੯੯੭ ਵਿਚ ਇਸ ਗੁਰਧਾਮ ਦੇ ਨਵੇਂ ਦਰਬਾਰ ਹਾਲ ਦੀ ਉਸਾਰੀ ਅਰੰਭ ਹੋਈ ਸੀ ਜਿਹੜੀ ਕਿ ੨੦੦੪ ਵਿਚ ਸੰਪੂਰਨ ਹੋਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਦੇ ੪੦੦-ਸਾਲਾ ਪ੍ਰਕਾਸ਼ ਗੁਰਪੁਰਬ ਮੌਕੇ ਇਹ ਦਰਬਾਰ ਹਾਲ ਸੰਗਤ ਲਈ ਖੋਲ੍ਹ ਦਿੱਤਾ ਗਿਆ ਸੀ। ਗੁਰਬਾਣੀ ਸੰਥਿਆ ਅਤੇ ਗੁਰਬਾਣੀ ਕੀਰਤਨ ਸਿਖਲਾਈ ਲਈ ਵਿਸ਼ੇਸ਼ ਕਲਾਸਾਂ ਲਗਾਈਆਂ ਜਾਂਦੀਆਂ ਹਨ ਅਤੇ ਹੋਰਨਾਂ ਗੁਰਪੁਰਬਾਂ ਦੇ ਨਾਲ-ਨਾਲ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਦਿਵਸ ਪ੍ਰਮੁੱਖ ਤੌਰ 'ਤੇ ਮਨਾਇਆ ਜਾਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**ਹਵਾਲੇ :**


੩੩. The foundation of the present Pakka fort was laid in 1837 by Maharaja Karam Singh, and it was completed in 8 years at a cost of Rs. 10,00,000. This strong fort is surrounded by two circular walls or ramparts, the outer wall being 110 feet apart from the inner one. The outer wall which is 29 feet high is surrounded by a Pakka ditch 25 feet deep and 58 feet wide. The circumference of the fort is 6,890 feet or 1 mile 536 yards and 2 feet. Maharaja Karam Singh gave the fort its present name in commemoration of the sacred memory of Guru Tegh Bahadur. The Maharaja also built a Gurdwara in front of the fort in memory of the great Guru which stands to the present day. A village has been given in Muafi to this Gurdwara for its maintenance. Punjab States Gaazetteers, Phulkian States, vol. xvii, p. 186.

੩੪. Gurmukh Singh, Bahir Jachchh, in *The Encyclopaedia of Sikhism,* vol. I, ed. by Harbans Singh, p. 254.

੩੫. ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ੧੦੩੪.

੩੬. ਗਿਆਨੀ ਗਿਆਨ ਸਿੰਘ, *ਸ੍ਰੀ ਗੁਰ ਪੰਥ ਪ੍ਰਕਾਸ਼, ਪੂਰਬਾਰਧ,* ਅਧਿਆਇ ੩੪.੩੯

੩੭. ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ੧੦੪੯.


**ਚਲਦਾ. . .**

# ਭਾਈ ਦੇਵੀ ਚੰਦ ਦਾ ਸਾਕਾ

*-ਐਡ. ਗੁਰਚਰਨਜੀਤ ਸਿੰਘ ਲਾਂਬਾ**

ਜਦੋਂ ਭੀਮ ਚੰਦ ਪਹਾੜੀਏ ਰਾਜੇ ਨੇ ਸਾਰੇ ਪਹਾੜੀ ਰਾਜਿਆਂ ਨੂੰ ਗੁਰੂ ਕਲਗੀ ਵਾਲੇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) 'ਤੇ ਹਮਲਾ ਕਰਨ ਲਈ ਉਕਸਾਇਆ ਤਾਂ ਭੀਮ ਚੰਦ ਦੇ ਦੀਵਾਨ ਭਾਈ ਹੁਕਮ ਚੰਦ ਨੇ (ਜਿਹੜਾ ਸਤਿਗੁਰਾਂ ਦਾ ਪ੍ਰੇਮੀ ਸੀ) ਸਭ ਨੂੰ ਪਿਆਰ ਨਾਲ ਸਮਝਾਇਆ ਕਿ ਕਲਗੀ ਵਾਲੇ ਦੇਸ਼ ਕੌਮ ਤੇ ਹਿੰਦੂ ਧਰਮ ਦੇ ਰਾਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੇ ਫ਼ਰਜ਼ੰਦ ਹਨ। ਗੁਰੂ ਜੀ ਜ਼ੁਲਮ ਦਾ ਨਾਸ਼ ਕਰਨ ਹਿੱਤ ਪ੍ਰਕਾਸ਼ ਧਾਰ ਕੇ ਮਨੁੱਖਾ ਜਾਮੇ ਵਿਚ ਆਏ ਹਨ। ਇਸ ਲਈ ਸਾਰਿਆਂ ਨੂੰ ਉਨ੍ਹਾਂ ਦੀ ਇੱਜ਼ਤ ਤੇ ਭਗਤੀ ਕਰਨੀ ਚਾਹੀਦੀ ਹੈ। ਤੁਹਾਨੂੰ ਚਾਹੀਦਾ ਹੈ ਕਿ ਉਨ੍ਹਾਂ ਪਾਸ ਜਾ ਕੇ ਆਪਣੀ ਭੁੱਲ ਦੀ ਖਿਮਾ ਮੰਗੋ। ਇਹ ਸੁਣ ਕੇ ਭੀਮ ਚੰਦ ਨੇ ਗੁੱਸੇ ਵਿਚ ਜੱਲਾਦਾਂ ਨੂੰ ਹੁਕਮ ਦਿੱਤਾ ਕਿ ਇਸ ਨੂੰ ਪਹਾੜ 'ਤੇ ਲਿਜਾ ਕੇ ਇਸ ਦੀਆਂ ਅੱਖਾਂ ਵਿਚ ਤੱਤੇ ਸੂਏ ਮਾਰ ਕੇ ਅੰਨ੍ਹਾ ਕਰ ਦੇਵੋ। ਦੋ ਜੱਲਾਦ ਭਾਈ ਜੀ ਦੀਆਂ ਅੱਖਾਂ ਵਿਚ ਸੂਏ ਮਾਰਨ ਲੱਗੇ ਤਾਂ ਭਾਈ ਜੀ ਨੇ ਜੱਲਾਦਾਂ ਤੋਂ ਦੋ ਮਿੰਟ ਕਲਗੀ ਵਾਲੇ ਦੇ ਚਰਨਾਂ ਵਿਚ ਧਿਆਨ ਧਰਨ ਲਈ ਮੋਹਲਤ ਮੰਗੀ। ਉਪਰੰਤ ਭਾਈ ਜੀ ਨੇ ਸਮਾਧੀ ਲਾ ਲਈ ਤੇ ਕਲਗੀ ਵਾਲੇ ਦੇ ਚਰਨ ਅੱਖਾਂ ਅੱਗੇ ਧਰ ਕੇ ਅੰਤਰ ਧਿਆਨ ਹੋ ਗਏ। ਜਦੋਂ ਵਕਤ ਖ਼ਤਮ ਹੋਣ 'ਤੇ ਜੱਲਾਦਾਂ ਨੇ ਭਾਈ ਜੀ ਦੀਆਂ ਅੱਖਾਂ ਵਿਚ ਸੂਏ ਮਾਰੇ ਤਾਂ ਸਰਬੰਸਦਾਨੀ ਉਸ ਵਕਤ ਇਸ਼ਨਾਨ ਕਰ ਰਹੇ ਸਨ ਤੇ ਜਾਣੀ-ਜਾਣ ਸਤਿਗੁਰੂ ਜੀ ਦੇ ਚਰਨ ਉਨ੍ਹਾਂ ਦੇ ਸੱਚੇ ਸੇਵਕ ਦੀਆਂ ਅੱਖਾਂ ਅੱਗੇ ਵੱਸੇ ਹੋਏ ਸਨ। ਭਾਈ ਦੇਵੀ ਚੰਦ ਦੀਆਂ ਅੱਖਾਂ ਵਿਚ ਖੋਭੇ ਹੋਏ ਸੂਏ ਕਲਗੀਧਰ ਪਿਤਾ ਦੇ ਚਰਨਾਂ ਨੂੰ ਲਹੂ-ਲੁਹਾਨ ਕਰ ਗਏ। ਉਧਰ ਜੱਲਾਦ ਤਾਂ ਸੂਏ ਮਾਰ ਕੇ ਚਲੇ ਗਏ, ਉਪਰੰਤ ਜਦੋਂ ਭਾਈ ਜੀ ਦੀ ਸਮਾਧੀ ਖੁੱਲ੍ਹੀ ਤਾਂ ਉਨ੍ਹਾਂ ਦੇ ਨੇਤਰ ਬਿਲਕੁਲ ਠੀਕ ਸਨ ਤੇ ਭਾਈ ਸਾਹਿਬ ਪਹਾੜ ਤੋਂ ਸਿੱਧੇ ਕਲਗੀ ਵਾਲੇ ਦੇ ਦੀਵਾਨ ਵਿਚ ਹਾਜ਼ਰ ਹੋਏ ਤਾਂ ਸਾਰੇ ਕੌਤਕ ਦਾ ਸੰਗਤ ਨੂੰ ਪਤਾ ਲੱਗਾ। ਸੰਗਤ ਨੇ ਸੁਣ ਕੇ ਧੰਨ ਸਿੱਖੀ ਤੇ ਧੰਨ ਕਲਗੀ ਵਾਲਾ ਕਹਿ ਕੇ ਆਪਣੀ ਸ਼ਰਧਾ ਨੂੰ ਸਤਿਗੁਰਾਂ ਦੀ ਭੇਟ ਕੀਤਾ :-

*ਕਰਨ ਲੱਗੇ ਇਸ਼ਨਾਨ ਗੁਰੂ ਜੀ ਚੌਕੀ ਉੱਪਰ ਆਏ*
*ਐਪਰ ਲਹੂ ਚਰਨਾਂ ਦੀਆਂ ਤਲੀਆਂ ਹੇਠੋਂ ਸਿਮ ਸਿਮ ਆਏ*
*ਚੌਕੀ ਉੱਪਰ ਕਿੱਲ ਨਾ, ਕੋਈ ਜੇਹੜਾ ਲੱਗਿਆ ਹੋਵੇ*
*ਮਾਤਾ ਬਿਹਬਲ ਹੋ ਕੇ ਪੁੱਛਦੀ ਨੈਨ ਨੀਰ ਭਰ ਆਏ*
*ਕਹਿੰਦੇ ਮਾਤਾ ਥੋੜ੍ਹੀ ਚਿਰ ਨੂੰ ਜੋ ਕੁਝ ਹੋਇਆ ਹੋਸੀ*
*ਪਤਾ ਲੱਗੇਗਾ ਸੰਗਤ ਵਿਚ, ਜਿਸ ਸੂਲ ਚੁਭੋਇਆ ਹੋਸੀ*
*ਪਹੁੰਚੇ ਵਿਚ ਦੀਵਾਨ ਪਿਆਰੇ ਚਰਨੀਂ ਪੱਟੀਆਂ ਬੰਨ੍ਹੀਆਂ।*
*ਸੰਗਤ ਬੇਹਬਲ ਦੇਖਣ ਨੂੰ ਜੋ ਕੌਤਕ ਹੋਇਆ ਹੋਸੀ*

*santsipahi@gmail.com, Ph. +19736990950

*ਆਏ ਦੀਵਾਨ ਦੇਵੀ ਚੰਦ ਪਿਆਰੇ ਗੁਰੂ ਚਰਨਾਂ ਦੇ ਭੌਰੇ*
*ਚਰਨ ਗੁਰਾਂ 'ਤੇ ਢੱਠੇ ਆ ਕੇ ਪ੍ਰੇਮ ਅੰਦਰ ਹੋਏ ਬੌਰੇ*
*ਚਰਨੀਂ ਪੱਟੀਆਂ ਬੰਨ੍ਹੀਆਂ ਤੱਕ ਕੇ, ਪੁੱਛਦੇ ਇਹ ਕੀ ਪ੍ਰੀਤਮ*
*ਕਹਿੰਦੇ, ਚਰਨ ਅੱਖਾਂ ਵਿਚ ਧਰ ਕੇ ਮੈਥੋਂ ਪੁਛਨਾ ਹੈਂ ਬਉਰੇ*
*ਸੁਣ ਕੇ ਨੈਨ ਨੀਰ ਭਰ ਆਇਓ ਕਾਂਘਾ* ਪ੍ਰੇਮ ਦੀਆਂ ਆਈਆਂ*
*ਪ੍ਰੇਮ ਸਮੁੰਦਰ ਅੰਦਰ ਲਹਿਰਾਂ ਉਛਲ-ਉਛਲ ਸੱਧਰਾਈਆਂ*
*ਸਿੱਖਾਂ ਦਾ ਜੀਵਨ, ਜੀਵਨ ਤੇਰਾਂ ਸਿੱਖ ਦੀ ਜਾਨ ਹੈ ਤੇਰੀ*
*ਦਿਲ ਮਹਿਰਮ ਕਲਗੀ ਵਾਲੇ ਸਦਕੇ ਤੈਥੋਂ ਸਾਈਆਂ।*

*ਮਾਨ ਸਿੰਘ 'ਮਸਕੀਨ' ਲਾਂਬਾ*

*ਗ਼ਲਾ ਭਰ ਆਉਣਾ, ਹਉਕਾ ਆਉਣਾ

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਦਾ ਸਲਾਨਾ ਕੇਂਦਰੀ ਸਮਾਗਮ

ਸ. ਜਗਜੀਤ ਸਿੰਘ ਦੋਰਾਹਾ ਅਤੇ ਸ. ਲਖਵਿੰਦਰ ਸਿੰਘ (ਜ਼ੋਨਲ ਆਰਗੇਨਾਈਜ਼ਰ ਜ਼ੋਨ ਸਮਰਾਲਾ ਤੇ ਦੋਰਾਹਾ, ਸਿੱਖ ਮਿਸ਼ਨਰੀ ਕਾਲਜ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਦਾ ਸਲਾਨਾ ਕੇਂਦਰੀ ਸਮਾਗਮ-੨੦੨੨ ਚੇਅਰਮੈਨ ਸ.ਹਰਜੀਤ ਸਿੰਘ ਯੂ. ਐਸ. ਏ. ਅਤੇ ਸੁਪਰੀਮ ਕੌਂਸਲ ਦੇ ਸਮੂਹ ਮੈਂਬਰਾਂ ਰਾਹੀਂ ਹੋਈ ਸਹਿਮਤੀ ਅਨੁਸਾਰ ੩੦ ਸਤੰਬਰ, ੨੦੨੨ ਤੋਂ ੦੨ ਅਕਤੂਬਰ, ੨੦੨੨ ਈ. ਤਕ ਗੁਰਦੁਆਰਾ ਪਾਤਸ਼ਾਹੀ ਛੇਵੀਂ, ਮੰਜੀ ਸਾਹਿਬ ਕੋਟਾਂ, ਜ਼ਿਲ੍ਹਾ ਲੁਧਿਆਣਾ ਵਿਖੇ ਕਰਵਾਇਆ ਗਿਆ। ਇਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਸਮਾਗਮ ਕਰਵਾਉਣ ਅਤੇ ਪੁੱਜੀ ਸੰਗਤ ਲਈ ਲੰਗਰ ਅਤੇ ਰਿਹਾਇਸ਼ ਦੇ ਵਿਸ਼ੇਸ਼ ਪ੍ਰਬੰਧ ਕੀਤੇ ਗਏ। ੨੯ ਤੋਂ ੩੦ ਸਤੰਬਰ, ੨੦੨੨ ਈ. ਤਕ ਵੱਖ-ਵੱਖ ਵਿੱਦਿਅਕ ਅਦਾਰਿਆਂ ਵਿਚ ਸਿੱਖ ਨੌਜਵਾਨ ਸੰਮੇਲਨ ਅਤੇ ਵਰਕਸ਼ਾਪਾਂ ਲਗਾਈਆਂ ਗਈਆਂ। ੩੦ ਸਤੰਬਰ ਨੂੰ ਸ਼ਾਮ ਦਾ ਦੀਵਾਨ ਗੁਰਦੁਆਰਾ ਸਾਹਿਬ ਦੇ ਮੁੱਖ ਦਰਬਾਰ ਸਾਹਿਬ ਵਿਚ ਕੀਤਾ ਗਿਆ। ੦੧ ਅਕਤੂਬਰ, ੨੦੨੨ ਨੂੰ ਸਵੇਰ ਦਾ ਦੀਵਾਨ ਸਿਮਰਨ ਤੋਂ ਸ਼ੁਰੂ ਹੋ ਕੇ ਦੁਪਹਿਰ ਤਕ ਅਤੇ ਉਸ ਤੋਂ ਬਾਅਦ ਸ਼ਾਮ ਤੋਂ ਰਾਤ ਤਕ ਚੱਲਿਆ। ੨ ਅਕਤੂਬਰ, ੨੦੨੨ ਦਾ ਦੀਵਾਨ ਅੰਮ੍ਰਿਤ ਵੇਲੇ ਤੋਂ ਸ਼ੁਰੂ ਹੋ ਕੇ ਦੁਪਹਿਰ ਤਕ ਚੱਲਿਆ। ਸੰਗਤ ਦੀ ਸਹੂਲਤ ਲਈ ਮੈਡੀਕਲ ਸਹੂਲਤਾਂ ਦਾ ਵੀ ਵਿਸ਼ੇਸ਼ ਪ੍ਰਬੰਧ ਕੀਤਾ ਗਿਆ। ਇਹ ਸਮਾਗਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਪੂਰਨ ਸਹਿਯੋਗ ਨਾਲ ਗੁਰਦੁਆਰਾ ਪਾਤਸ਼ਾਹੀ ਛੇਵੀਂ, ਮੰਜੀ ਸਾਹਿਬ ਕੋਟਾਂ ਦੇ ਮੈਨੇਜਰ ਸ. ਗੁਰਪ੍ਰੀਤ ਸਿੰਘ ਮੱਲੇਵਾਲ, ਭਾਈ ਗੁਰਪ੍ਰੀਤ ਸਿੰਘ ਜੀ ਰੁਪਾਲੋਂ ਹੈੱਡ ਗ੍ਰੰਥੀ, ਭਾਈ ਜਸਪਾਲ ਸਿੰਘ, ਇੰਚਾਰਜ ਸਰਾਂ ਅਤੇ ਸਮੂਹ ਸਟਾਫ ਵੱਲੋਂ ਸੰਗਤ ਲਈ ਗੁਰੂ ਕੇ ਲੰਗਰ ਅਤੇ ਰਿਹਾਇਸ਼ ਦਾ ਪ੍ਰਬੰਧ ਕੀਤਾ ਗਿਆ।

# ਚੜ੍ਹਦੀ ਕਲਾ ਦੀਆਂ ਨਿਸ਼ਾਨੀਆਂ

*-ਡਾ. ਸਰਬਜੀਤ ਕੌਰ ਸੰਧਾਵਾਲੀਆ**

ਦਸਾਂ ਪਾਤਸ਼ਾਹੀਆਂ ਨੇ ਸਚਿਆਰ ਜੀਵਨ ਦੀ ਘਾੜਤ ਘੜੀ, ਜਿਸ ਦੀ ਸਿਖਰ ਖਾਲਸਾ ਹੈ। ਜਦੋਂ ਮੁਗ਼ਲ ਹਕੂਮਤ ਨੇ ਘੋੜ-ਸਵਾਰੀ, ਸ਼ਸਤਰ ਰੱਖਣੇ, ਦਸਤਾਰ ਬੰਨ੍ਹਣੀ, ਬਾਜ਼ ਤੇ ਤਾਜ ਰੱਖਣ ਦੀ ਮਨਾਹੀ ਕਰ ਦਿੱਤੀ ਸੀ, ਉਦੋਂ ਸ੍ਰੀ ਦਸਮੇਸ਼ ਜੀ ਨੇ ਚੜ੍ਹਦੀ ਕਲਾ ਦੀਆਂ ਇਹ ਸਾਰੀਆਂ ਨਿਸ਼ਾਨੀਆਂ ਖਾਲਸੇ ਨੂੰ ਸੌਂਪੀਆਂ। ਮਹਾਰਾਜ ਜੀ ਨੇ ਖਾਲਸੇ ਨੂੰ ਸੁਰਤ, ਸੂਹਜ, ਅਨੁਭਵ, ਸਦਾਚਾਰਕ ਪਵਿੱਤਰਤਾ ਦੇ ਰੰਗ ਵਿਚ ਰੰਗ ਕੇ ਜਿੱਥੇ ਆਪਣਾ ਨਿੱਜ ਰੂਪ ਬਖਸ਼ਿਆ, ਉੱਥੇ ਰਾਜ ਜੋਗੀਆਂ, ਬਾਦਸ਼ਾਹ ਦਰਵੇਸ਼ਾਂ ਵਾਲੀਆਂ ਅਨੋਖੀਆਂ ਨਿਸ਼ਾਨੀਆਂ ਨਾਲ ਨਿਵਾਜਿਆ। ਆਓ, ਕਲਗੀਧਰ ਪਾਤਸ਼ਾਹ ਜੀ ਦੀਆਂ ਇਨ੍ਹਾਂ ਬਖ਼ਸ਼ਿਸ਼ਾਂ ਦਾ ਦੀਦਾਰ ਕਰੀਏ!

**ਨਗਾਰਾ :** ਨਗਾਰਾ ਸੁਤੰਤਰ ਬਾਦਸ਼ਾਹੀ ਦਾ ਚਿੰਨ੍ਹ ਹੈ। ਸ੍ਰੀ ਦਸਮੇਸ਼ ਪਾਤਸ਼ਾਹ ਜੀ ਨੇ ਸੰਨ ੧੬੮੪ ਈ. ਵਿਚ ਸ੍ਰੀ ਅਨੰਦਪੁਰ ਸਾਹਿਬ ਵਿਖੇ ਰਣਜੀਤ ਨਗਾਰਾ ਤਿਆਰ ਕਰਵਾਇਆ। ਨਗਾਰੇ ਦੀਆਂ ਗੂੰਜਾਂ ਨਾਲ ਜਦੋਂ ਸ਼ਿਵਾਲਿਕ ਦੀਆਂ ਪਹਾੜੀਆਂ ਕੰਬਦੀਆਂ ਸਨ ਤਾਂ ਪਹਾੜੀਆਂ ਦੇ ਦਿਲ ਦਹਿਲਦੇ ਸਨ ਅਤੇ ਸਿੱਖਾਂ ਦੇ ਹਿਰਦੇ ਉਤਸ਼ਾਹ ਨਾਲ ਭਰ ਜਾਂਦੇ ਸਨ। ਔਰੰਗਜ਼ੇਬ ਨੇ ਤਾਂ ਆਪਣੇ ਸ਼ਹਿਜ਼ਾਦੇ ਮੁਅੱਜ਼ਮ ਨੂੰ ਵੀ ਨਗਾਰਾ ਵਜਾਉਣ ਤੋਂ ਰੋਕ ਦਿੱਤਾ ਸੀ, ਉਹ ਸ੍ਰੀ ਦਸਮੇਸ਼ ਜੀ ਦੇ ਨਗਾਰੇ ਨੂੰ ਕਿਵੇਂ ਜਰ ਸਕਦਾ ਸੀ। ਉਸ ਨੇ ਸਰਹੰਦ ਦੇ ਨਵਾਬ ਨੂੰ ਲਿਖਿਆ ਕਿ (ਸਾਹਿਬ ਸ੍ਰੀ ਗੁਰੂ) ਗੋਬਿੰਦ ਸਿੰਘ ਜੀ ਝਰੋਖੇ ਵਿਚ ਬੈਠ ਕੇ ਸੰਗਤ ਨੂੰ ਦਰਸ਼ਨ ਦੇਣ, ਨਗਾਰਾ ਵਜਾਉਣ ਤੋਂ ਬਾਜ ਆਉਣ ਨਹੀਂ ਤਾਂ ਕਾਰਵਾਈ ਕੀਤੀ ਜਾਵੇਗੀ। ਨਗਾਰਾ ਵੱਜਣ ਨਾਲ ਮਸੰਦ ਵੀ ਪਰੇਸ਼ਾਨ ਹੋ ਗਏ। ਉਨ੍ਹਾਂ ਨੇ ਮਾਤਾ ਗੁਜਰੀ ਜੀ ਅਤੇ ਮਾਤਾ ਨਾਨਕੀ ਜੀ ਕੋਲ ਜਾ ਕੇ ਕਿਹਾ ਕਿ ਇਕ ਤਾਂ ਦੇਗ ਤੇਗ ਦਾ ਹੀ ਬਹੁਤ ਖਰਚਾ ਹੈ, ਜੇ ਨਗਾਰਾ ਵੱਜਣਾ ਸ਼ੁਰੂ ਹੋ ਗਿਆ ਤਾਂ ਇੰਨੇ ਝਗੜੇ ਪੈਦਾ ਹੋ ਜਾਣੇ ਹਨ ਕਿ ਕੁਝ ਵੀ ਕੋਲ ਨਹੀਂ ਰਹਿਣਾ :

*ਇਸ ਤੇ ਹੋਵ ਉਤਪਾਤ ਬਿਸਾਲਾ।*
*ਚਢੇ ਬਜਾਇ ਕਰਿ ਜਿਸ ਕਾਲਾ।*

ਪਰ ਸ੍ਰੀ ਦਸਮੇਸ਼ ਜੀ ਨੇ ਮਾਤਾ ਜੀ ਨੂੰ ਧੀਰਜ ਦਿੰਦਿਆਂ ਸਮਝਾਇਆ ਕਿ ਨਗਾਰਾ ਅਕਾਲ ਪੁਰਖ ਦੀ ਹੋਂਦ ਦਾ ਹੀ ਜੈਕਾਰਾ ਹੈ। ਇਸ ਲਈ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਧਿਆਨ ਧਰ ਕੇ ਅੰਮ੍ਰਿਤ ਵੇਲੇ ਹੀ ਨਗਾਰਾ ਵਜਾਉਣ ਦਾ ਹੁਕਮ ਹੋਇਆ- 'ਸੋ ਸਿਮਰ ਗੁਰੂ ਨਾਨਕ ਬਜਾਵਹੁ' ਜਦੋਂ ਰਣਜੀਤ ਨਗਾਰੇ ਨੇ ਗੂੰਜਾਂ ਪਾਈਆਂ ਤਾਂ ਕਮਜ਼ੋਰ ਦਿਲ ਪਹਾੜੀਏ ਘਬਰਾਅ ਗਏ :

*ਕਾਂਪਤ ਭਯੋ ਤਿਨ ਕੋ ਸੁਣ ਕੈ ਸਭ। ਪਾਰ ਪਹਾਰ ਕੀ ਤ੍ਰਾਸ ਅਪਾਰੀ।*

**ਦਰਬਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਬੁਲੰਦਪੁਰੀ ਸਾਹਿਬ, ਤਹਿ: ਨਕੋਦਰ-੧੪੪੦੪੧; (ਜ਼ਿਲ੍ਹਾ ਜਲੰਧਰ) ਮੋ. +੯੧੯੮੧੪੭੧੬੩੬੭*

ਮਹਾਰਾਜ ਜੀ ਦੇ ਨਗਾਰੇ ਦੀਆਂ ਚੋਟਾਂ ਨੇ ਸਭ ਤ੍ਰਾਸ ਮਿਟਾ ਕੇ ਕੌਮ ਨੂੰ ਨਿਰਭਉ ਕਰ ਦਿੱਤਾ। ਮਹਾਰਾਜਾ ਰਣਜੀਤ ਸਿੰਘ ਤਾਂ ਕਿਹਾ ਕਰਦੇ ਸੀ ਕਿ ਮੈਨੂੰ ਰਣਜੀਤ ਸਿੰਘ ਨਾ ਕਿਹਾ ਕਰੋ, ਮੈਂ ਤਾਂ ਰਣਜੀਤ ਨਗਾਰਾ ਹਾਂ ਜੋ ਆਪਣੇ ਕਲਗੀਧਰ ਪਾਤਸ਼ਾਹ ਜੀ ਦਾ ਪੈਗ਼ਾਮ ਉੱਚੀ-ਉੱਚੀ ਲੋਕਾਂ ਤਕ ਪਹੁੰਚਾ ਰਿਹਾ ਹਾਂ।

**ਨਿਸ਼ਾਨ ਸਾਹਿਬ :** 'ਨਿਸ਼ਾਨ' ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ ਝੰਡਾ, ਧੁਜਾ, ਧਰਮ ਦਾ ਨਿਸ਼ਾਨ, ਵੱਖਰੀ ਪਹਿਚਾਣ, ਨਾਮ-ਓ-ਨਿਸ਼ਾਨ, ਆਧਾਰ ਜਾਂ ਛਾਪਾ। ਸ੍ਰੀ ਦਸਮੇਸ਼ ਪਾਤਸ਼ਾਹ ਜੀ ਨੇ ਖਾਲਸੇ ਨੂੰ ਨਿਸ਼ਾਨ ਸਾਹਿਬ ਬਖ਼ਸ਼ ਕੇ ਇਸ ਨੂੰ ਅਕਾਲ ਪੁਰਖ ਦਾ ਪ੍ਰਤੀਕ ਮੰਨਿਆ। ਨਿਸ਼ਾਨ ਸਾਹਿਬ ਦੀ ਮਹਾਨਤਾ ਕਰ ਕੇ ਇਸ ਨੂੰ ਸਾਰੇ ਨਮਸਕਾਰ ਕਰਦੇ ਹਨ, ਸੀਸ ਨਿਵਾਉਂਦੇ ਹਨ। ਗੁਰਦੁਆਰਾ ਸਾਹਿਬਾਨ ਵਿਚ 'ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ' ਦੂਰੋਂ ਹੀ ਨਿਸ਼ਾਨ ਸਾਹਿਬ ਦੇਖ ਕੇ ਪਤਾ ਲੱਗਦਾ ਹੈ ਕਿ ਇਹ ਸੱਚੇ ਪਾਤਸ਼ਾਹ ਜੀ ਦਾ ਘਰ ਹੈ।

ਨਿਸ਼ਾਨ ਸਾਹਿਬ ਨੇਜੇ ਜਾਂ ਖੰਡੇ ਹੇਠਾਂ, ਤਿਕੋਨਾ ਫਰਲਾ ਹੁੰਦਾ ਹੈ ਜਿਸ ਦੇ ਆਹਮੋ-ਸਾਹਮਣੇ ਦੇ ਦੋਵੇਂ ਕੋਨ ੪੫ ਡਿਗਰੀ 'ਤੇ ਜੋੜੇ ਜਾਂਦੇ ਹਨ। ਭਾਈ ਨੰਦ ਲਾਲ ਜੀ ਨੇ ਜ਼ਿਕਰ ਕੀਤਾ ਹੈ ਕਿ ਕਲਗੀਧਰ ਜੀ ਦੇ ਨਿਸ਼ਾਨ ਸਾਹਿਬ ਉੱਪਰ 'ਵਾਹਿਗੁਰੂ ਜੀ ਕੀ ਫਤਹ' ਉਕਰੀ ਹੁੰਦੀ ਸੀ। ਨਿਸ਼ਾਨ ਸਾਹਿਬ ਦੇ ਵਿਚਕਾਰ ੴ ਤੇ ਖੰਡਾ ਬਣਿਆ ਹੁੰਦਾ ਹੈ। ਇਸ ਦੇ ਦਰਸ਼ਨ ਕਰਦਿਆਂ ਹੀ ਅਕਾਲ ਪੁਰਖ ਜੀ ਦੀ ਯਾਦ ਆਉਂਦੀ ਹੈ। ਖੰਡੇ ਦੀਆਂ ਦੋ ਕਿਰਪਾਨਾਂ ਅਤੇ ਚੱਕਰ ਅਨੰਤ ਦੀਆਂ ਨਿਸ਼ਾਨੀਆਂ ਹਨ। ਫਰਲੇ ਦਾ ਭਾਵ ਹੈ ਕਿ ਇਹ ਸਦਾ ਝੂਲਦਾ ਰਹੇ।

ਸ੍ਰੀ ਕਲਗੀਧਰ ਜੀ ਦੇ ਸਮੇਂ ਜੰਗਾਂ-ਯੁੱਧਾਂ ਵਿਚ ਨਿਸ਼ਾਨ ਸਾਹਿਬ ਅੱਗੇ ਰੱਖੇ ਜਾਂਦੇ ਸਨ। ਇਕ ਜੰਗ ਵਿਚ ਭਾਈ ਆਲਮ ਸਿੰਘ ਜੀ ਨੇ ਸਤਿਕਾਰ ਨਾਲ ਨਿਸ਼ਾਨ ਸਾਹਿਬ ਝੁਲਾਏ ਹੋਏ ਸਨ ਤਾਂ ਉਹ ਮੁਗ਼ਲਾਂ ਦੇ ਘੇਰੇ ਵਿਚ ਆ ਗਏ। ਫੌਜਦਾਰ ਨੇ ਕਿਹਾ ਕਿ ਝੰਡਾ ਸੁੱਟ ਦੇ ਨਹੀਂ ਤਾਂ ਤੇਰੇ ਹੱਥ ਕੱਟ ਦਿਆਂਗੇ। ਭਾਈ ਸਾਹਿਬ ਨੇ ਕਿਹਾ ਕਿ ਹੱਥ ਕੱਟੇ ਜਾਣ ਤੇ ਮੈਂ ਪੈਰਾਂ ਨਾਲ ਪਕੜ ਲਵਾਂਗਾ। ਮੁਗ਼ਲਾਂ ਨੇ ਕਿਹਾ ਕਿ ਪੈਰ ਵੀ ਕੱਟ ਦਿਆਂਗੇ ਤਾਂ ਭਾਈ ਸਾਹਿਬ ਨੇ ਕਿਹਾ ਕਿ ਮੈਂ ਮੂੰਹ ਨਾਲ ਪਕੜ ਲਵਾਂਗਾ। ਫੌਜਦਾਰ ਨੇ ਚਿੜ ਕੇ ਕਿਹਾ ਕਿ ਅਸੀਂ ਤੇਰਾ ਸਿਰ ਹੀ ਕੱਟ ਦਿਆਂਗੇ ਫਿਰ ਕਿਵੇਂ ਕਰੇਂਗਾ ਨਿਸ਼ਾਨ ਸਾਹਿਬ ਦੀ ਰੱਖਿਆ? ਇਸ 'ਤੇ ਭਾਈ ਸਾਹਿਬ ਦੇ ਬੋਲ ਸਨ ਕਿ— "ਫਿਰ ਉਹ ਹੀ ਰੱਖਿਆ ਕਰੇਗਾ ਜਿਸਦਾ ਇਹ ਨਿਸ਼ਾਨ ਸਾਹਿਬ ਹੈ।"

ਬਿਲਾਸਪੁਰ ਦੇ ਰਾਜੇ ਅਜਮੇਰ ਚੰਦ ਨੇ ੧੭੦੪ ਈ. ਨੂੰ ਸ੍ਰੀ ਅਨੰਦਪੁਰ ਸਾਹਿਬ 'ਤੇ ਹਮਲਾ ਕੀਤਾ। ਇਸ ਜੰਗ ਵਿਚ ਭਾਈ ਮਾਨ ਸਿੰਘ ਜੀ ਨਿਸ਼ਾਨਚੀ ਨਿਸ਼ਾਨ ਸਾਹਿਬ ਫੜ ਕੇ ਅੱਗੇ ਹੋ ਕੇ ਲੜ ਰਹੇ ਸਨ। ਭਾਈ ਸਾਹਿਬ ਪਹਾੜੀਆਂ ਦੀ ਗੋਲੀ ਨਾਲ ਡਿੱਗ ਪਏ ਅਤੇ ਨਿਸ਼ਾਨ ਸਾਹਿਬ ਵੀ ਥੱਲੇ ਡਿੱਗ ਪਏ। ਜਦੋਂ ਸ੍ਰੀ ਕਲਗੀਧਰ ਪਾਤਸ਼ਾਹ ਜੀ ਨੂੰ ਖ਼ਬਰ ਮਿਲੀ ਤਾਂ ਆਪ ਨੇ ਆਪਣੀ ਛੋਟੀ ਦਸਤਾਰ ਵਿੱਚੋਂ ਇਕ ਟੁੱਕੜਾ ਪਾੜ ਕੇ ਦਸਤਾਰ ਉੱਪਰ ਸਜਾ ਲਿਆ ਅਤੇ ਹੁਕਮ ਕੀਤਾ ਕਿ ਅੱਗੇ ਤੋਂ ਸਿੰਘ ਮੈਦਾਨ-ਏ-ਜੰਗ

ਵਿਚ ਆਪਣੀ ਦਸਤਾਰ ਉੱਪਰ ਹੀ ਨਿਸ਼ਾਨ ਸਾਹਿਬ (ਫਰਹਰਾ) ਸਜਾਇਆ ਕਰੇਗਾ। ਆਪ ਜੀ ਨੂੰ ਦੇਖ ਕੇ ਭਾਈ ਉਦੈ ਸਿੰਘ ਜੀ, ਭਾਈ ਹਿੰਮਤ ਸਿੰਘ ਜੀ, ਭਾਈ ਸਾਹਿਬ ਸਿੰਘ ਜੀ, ਭਾਈ ਮੋਹਕਮ ਸਿੰਘ ਜੀ, ਭਾਈ ਆਲਮ ਸਿੰਘ ਜੀ ਅਤੇ ਸਾਹਿਬਜ਼ਾਦਾ ਫਤਿਹ ਸਿੰਘ ਜੀ ਨੇ ਵੀ ਆਪਣੀਆਂ ਕੇਸਕੀਆਂ ਵਿੱਚੋਂ ਲੀਰਾਂ ਪਾੜ ਕੇ ਦਸਤਾਰਾਂ ਉੱਪਰ ਸਜਾ ਲਈਆਂ। ਇਹ ਵੇਖ ਕੇ ਮਹਾਰਾਜ ਜੀ ਨੇ ਬਚਨ ਕੀਤਾ ਕਿ ਪੰਥ ਵਿਚ ਨਿਸ਼ਾਨ ਸਾਹਿਬ ਵਾਲੇ ਨੀਲੇ ਬਾਣੇ ਦਾ ਜਥਾ ਬੜਾ ਪ੍ਰਸਿੱਧ ਹੋਵੇਗਾ। ਇਸ ਤੋਂ ਨਿਹੰਗ ਸਿੰਘਾਂ ਦਾ ਜਥਾ ਬਣਿਆ। ਨਿਹੰਗ ਸਿੰਘਾਂ ਵੱਲੋਂ ਸਜਾਏ ਦਸਤਾਰੇ ਬਹੁਤ ਉੱਚੇ ਹੁੰਦੇ ਹਨ ਜਿਨ੍ਹਾਂ ਵਿਚ ਚੱਕਰ, ਛੋਟੀਆਂ ਕਿਰਪਾਨਾਂ ਅਤੇ ਖੰਡੇ ਸਜਾਏ ਹੁੰਦੇ ਹਨ। ਇਹ ਭੀ ਕਿਹਾ ਜਾਂਦਾ ਹੈ ਕਿ ਇਕ ਵੇਰ ਵੱਡੇ ਸਾਹਿਬਜ਼ਾਦਿਆਂ ਨਾਲ ਸ਼ਸਤਰ ਵਿੱਦਿਆ ਸਿੱਖਣ ਲਈ ਸਭ ਤੋਂ ਛੋਟੇ ਲਾਡਲੇ ਸਾਹਿਬਜ਼ਾਦਾ ਫਤਿਹ ਸਿੰਘ ਜੀ ਨੇ ਆਪਣਾ ਕੱਦ ਉੱਚਾ ਕਰਨ ਲਈ ਦੁਮਾਲਾ ਸਜਾ ਲਿਆ। ਪਾਤਸ਼ਾਹ ਜੀ ਉਨ੍ਹਾਂ ਨੂੰ ਦੇਖ ਕੇ ਪ੍ਰਸੰਨ ਹੋਏ ਅਤੇ ਉਨ੍ਹਾਂ ਨੂੰ ਨਿਹੰਗ ਸਿੰਘਾਂ ਦਾ ਮੁਖੀ ਥਾਪ ਕੇ ਲਾਡਲੀ ਫੌਜ ਦਾ ਖ਼ਿਤਾਬ ਬਖ਼ਸ਼ਿਆ। ਨਿਹੰਗ ਸ਼ਬਦ ਦਾ ਅਰਥ ਹੈ—ਬਹਾਦਰ, ਦਲੇਰ, ਨਿਡਰ।

ਮਹਾਰਾਜਾ ਰਣਜੀਤ ਸਿੰਘ ਦੇ ਖ਼ਾਲਸਾ ਰਾਜ ਵਿਚ ਨਿਸ਼ਾਨ ਸਾਹਿਬ ਉੱਤੇ 'ਅਕਾਲ ਸਹਾਇ' ਦੇ ਸ਼ਬਦ ਉੱਕਰੇ ਹੁੰਦੇ ਸਨ। ਸਿੱਖ ਮਿਸਲਾਂ ਵਿੱਚੋਂ ਇਕ ਮਿਸਲ ਦਾ ਨਾਮ ਹੀ ਨਿਸ਼ਾਨਵਾਲੀਆ ਸੀ ਜਿਸ ਵਿਚ ਚੋਣਵੇਂ ਸੂਰਮੇ ਸ਼ਾਮਲ ਕੀਤੇ ਜਾਂਦੇ ਸਨ। ਇਸ ਮਿਸਲ ਦਾ ਜਿੰਮਾ ਨਿਸ਼ਾਨ ਸਾਹਿਬ ਚੁੱਕ ਕੇ ਅਗਵਾਈ ਕਰਨਾ ਹੁੰਦਾ ਸੀ।

**ਸਰਦਾਰੀ :** ਸਰਦਾਰ ਫ਼ਾਰਸੀ ਦਾ ਸ਼ਬਦ ਹੈ ਜਿਸ ਦੇ ਅਰਥ ਹਨ: ਸਿਰ ਫਾਂਸੀ 'ਤੇ ਰੱਖਣ ਵਾਲਾ, ਸੂਲੀ 'ਤੇ ਚੜ੍ਹਨ ਲਈ ਤਿਆਰ, ਸਿਆਣਾ, ਅਣਖੀਲਾ, ਮੁਖੀ ਅਤੇ ਪਵਿੱਤਰ ਕਾਰਜ ਲਈ ਆਪਾ ਵਾਰਨ ਵਾਲਾ। ਗੁਰਬਾਣੀ ਅਨੁਸਾਰ ਪ੍ਰਭੂ ਦਾ ਪਿਆਰਾ ਅਤੇ ਆਗਿਆਕਾਰੀ ਹੁਕਮੀ ਬੰਦਾ ਸਰਦਾਰ ਹੈ :

*ਸਚੇ ਦੀ ਸਿਰਕਾਰ ਜੁਗੁ ਜੁਗੁ ਜਾਣੀਐ ॥*
*ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨)*

ਮਹਾਰਾਜ ਜੀ ਨੇ ਸਾਨੂੰ ਸਰਦਾਰ ਬਣਾਇਆ। ਸਾਡੇ ਵਿਚ ਸਰਦਾਰੀ ਦੇ ਗੁਣ ਭਰੇ- ਸੇਵਾ, ਸਿਮਰਨ, ਸਬਰ, ਸਿਦਕ, ਸਹਿਣਸ਼ੀਲਤਾ, ਸਮਾਨਤਾ, ਸੁਕ੍ਰਿਤ, ਵੰਡ ਛਕਣਾ, ਪਿਆਰ, ਨਿਰਭੈਤਾ, ਨਿਰਵੈਰਤਾ, ਤਿਆਗ ਅਤੇ ਨਿਰਮਾਣਤਾ। ਸਰਦਾਰੀ ਦਾ ਆਧਾਰ ਹੀ ਇਹ ਹੁੰਦਾ ਹੈ ਕਿ ਜਨਮ ਤੋਂ ਮਰਨ ਤਕ ਵਾਹਿਗੁਰੂ ਦੀ ਰਜ਼ਾ ਵਿਚ ਰਹਿਣਾ ਉਸ ਦੇ ਬਖ਼ਸ਼ੇ ਰੂਪ ਨੂੰ ਜਿਉਂ ਦਾ ਤਿਉਂ ਰੱਖਣਾ। ਉਸ ਨੂੰ ਇਹ ਹੱਕ ਨਹੀਂ ਕਿ 'ਖਾਲਸਾ ਮੇਰੋ ਰੂਪ ਹੈ ਖਾਸ' ਕਹਿਣ ਵਾਲੇ ਪਾਤਸ਼ਾਹ ਜੀ ਦੇ ਸਰੀਰਿਕ ਰੂਪ ਨੂੰ ਬਦਲਦਾ ਫਿਰੇ। ਜਦੋਂ ਹਜ਼ੂਰ ਨੇ ਖ਼ਾਲਸਾ ਸਾਜਿਆ ਤਾਂ ਉਸ ਦੀ ਇਕ ਵਿਸ਼ੇਸ਼ ਵਰਦੀ ਵੀ ਨਿਸ਼ਚਿਤ ਕੀਤੀ ਅਤੇ ਉਸ ਨੂੰ ਸਰਦਾਰੀ ਬਖ਼ਸ਼ੀ। ਸਰਦਾਰੀ ਰੱਬ ਦੀ ਖਾਸ ਜਾਗੀਰ ਖਾਲਸਾ ਪੰਥ ਦਾ ਅੰਗ ਹੈ। ਉਹ *'ਸਾਬਤ ਸੂਰਤਿ ਦਸਤਾਰ ਸਿਰਾ'* ਹੈ। ਉਹ ਸਾਰੀ ਮਨੁੱਖਤਾ ਦੇ ਸਨਮੁਖ ਨਿਆਰਾ ਅਤੇ ਅਨੋਖਾ ਹੈ। ਅਨੇਕਾਂ ਸਿੱਖ ਸੇਵਕਾਂ ਨੇ

ਮਹਾਰਾਜ ਜੀ ਦੇ ਇਸ਼ਾਰੇ 'ਤੇ ਜਬਰ, ਬੇਇਨਸਾਫੀ ਅਤੇ ਅੱਤਿਆਚਾਰ ਵਿਰੁੱਧ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ ਅਤੇ ਸਰਦਾਰੀਆਂ ਪਾਈਆਂ।

ਸਰਦਾਰੀ ਦੀ ਚੜ੍ਹਦੀ ਕਲਾ ਦੇ ਪ੍ਰਤੀਕ ਮਹਾਰਾਜ ਜੀ ਦੀ ਵਿਸ਼ੇਸ਼ ਬਖਸ਼ਿਸ਼ ਦੇ ਤੋਹਫੇ ਸਰਦਾਰ, ਸਰਦਾਰਨੀ, ਕੌਰ ਆਦਿਕ ਸਾਡੇ ਨਾਵਾਂ ਦਾ ਸ਼ਿੰਗਾਰ ਹਨ। ਇਹ ਸਾਡੀ ਸਰਦਾਰੀ ਦੇ ਗੌਰਵ ਨੂੰ ਉਚਿਆਉਂਦੇ ਹਨ, ਸਾਡੀ ਸ਼ਾਨ ਵਧਾਉਂਦੇ ਹਨ ਅਤੇ ਸਾਡੀ ਸ਼ਖ਼ਸੀਅਤ ਨੂੰ ਨਿਖਾਰਦੇ ਹਨ। ਫਾਰਸ, ਈਰਾਨ ਅਤੇ ਅਫਗਾਨਿਸਤਾਨ ਵਿਚ ਸਰਦਾਰੀ ਦਾ ਦਰਜਾ ਸ਼ਹੀਦਾਂ ਨੂੰ ਦਿੱਤਾ ਜਾਂਦਾ ਸੀ। ਇਸ ਉੱਚੇ ਖ਼ਿਤਾਬ ਨੂੰ ਹਾਕਮ ਲੋਕ ਭੀ ਆਪਣੇ ਨਾਮ ਅੱਗੇ ਲਾਉਣ ਲੱਗੇ। ਉਨ੍ਹਾਂ ਨੇ ਮਹਿਸੂਸ ਕਰ ਲਿਆ ਸੀ ਕਿ ਸਿੱਖ ਆਪਣੀਆਂ ਅਨੋਖੀਆਂ ਸ਼ਹਾਦਤਾਂ ਅਤੇ ਕਾਰਨਾਮਿਆਂ ਕਰ ਕੇ ਇਕ ਦਿਨ ਦੇਸ਼ ਦੇ ਹਾਕਮ ਜਾਂ ਸਰਦਾਰ ਬਣ ਜਾਣਗੇ। ਇਹ ਗੱਲ ਸੱਚ ਹੋਈ ਅਤੇ ਸੰਗਠਿਤ ਸਰਦਾਰਾਂ ਦਾ ਰਾਜ ਚੀਨ, ਗਜ਼ਨੀ ਅਤੇ ਸਿੰਧ ਦੀਆਂ ਹੱਦਾਂ ਨਾਲ ਜਾ ਮਿਲਿਆ। ਕਿਲ੍ਹਾ ਜਮਰੌਦ ਉੱਤੇ ਲਹਿਰਾਉਂਦਾ ਕੇਸਰੀ ਨਿਸ਼ਾਨ ਸਾਹਿਬ ਸਰਦਾਰੀ ਦੀ ਪ੍ਰਭੁਤਾ ਦਾ ਪ੍ਰਤੀਕ ਸੀ। ਕੁਰਬਾਨੀਆਂ, ਕਮਾਈਆਂ ਅਤੇ ਬਖ਼ਸ਼ਿਸ਼ਾਂ ਦਾ ਫਲਸਰੂਪ ਸਿੱਖ ਦਾ ਜੰਮਦਾ ਬੱਚਾ ਵੀ ਸਰਦਾਰੀ ਦਾ ਪੂਰਨ ਅਧਿਕਾਰੀ ਹੈ। ਪਰ ਮਹਾਰਾਜ ਜੀ ਵੱਲੋਂ ਬਖ਼ਸ਼ੀ ਦਸਤਾਰਧਾਰੀ ਸਰਦਾਰੀ ਨੂੰ ਸੰਭਾਲਣਾ ਅੱਜ ਸਮੇਂ ਦੀ ਲੋੜ ਹੈ:

*ਖੰਡੇ ਬਾਟੇ ਦੇ ਅੰਮ੍ਰਿਤ ਦੀ ਪਾਹੁਲ ਛਕ ਕੇ, ਅਕਾਲ ਪੁਰਖ ਦੀ ਫੌਜ ਅਖਵਾ ਲਈਏ*
*ਲੱਥੀ ਪੱਗ ਸਜਾ ਕੇ ਸੀਸ ਉੱਤੇ, ਆਉ ਸਿੰਘ ਸਰਦਾਰ ਅਖਵਾ ਲਈਏ।*

**ਪਾਤਸ਼ਾਹੀ :** ਗ਼ਰੀਬ ਨਿਵਾਜ਼ ਪਾਤਸ਼ਾਹ ਨੇ ਜਦੋਂ ਗ਼ਰੀਬ ਸਿੰਘਾਂ ਨੂੰ ਪਾਤਸ਼ਾਹੀਆਂ ਬਖਸ਼ੀਆਂ ਤਾਂ ਬਾਬਾ ਬੁੱਲ੍ਹੇ ਸ਼ਾਹ ਵਰਗੇ ਫਕੀਰ ਵੀ ਅਸ਼-ਅਸ਼ ਕਰ ਕੇ ਬੋਲ ਉੱਠੇ:

*ਭੂਰਿਆਂ ਵਾਲੇ ਰਾਜੇ ਕੀਤੇ। ਮੁਗ਼ਲਾਂ ਜ਼ਹਿਰ ਪਿਆਲੇ ਪੀਤੇ।*

ਖਾਲਸੇ ਦੇ ਸਿਰਜਣਹਾਰ ਸ਼ਾਹ-ਇ-ਸ਼ਾਹਿਨਸ਼ਾਹ ਨੇ ਖ਼ਾਲਸੇ ਨੂੰ ਹੰਨੇ-ਹੰਨੇ ਦੀ ਬਾਦਸ਼ਾਹੀ ਦਾ ਵਰ ਦਿੱਤਾ ਭਾਵ ਹਰ ਇਕ ਸਿੰਘ ਆਪਣੇ ਘੋੜੇ ਦੀ ਕਾਠੀ 'ਤੇ ਬੈਠਾ ਹੀ ਰਾਜਾ ਹੋਵੇਗਾ। ਇਸੇ ਲਈ ਜਦੋਂ ਅਤਿ ਭੀੜਾਂ ਤੇ ਮੁਸੀਬਤਾਂ ਦੇ ਸਮੇਂ ਆਏ ਅਤੇ ਬੇਘਰ ਹੋਏ ਸਿੰਘਾਂ ਨੂੰ ਘੋੜਿਆਂ ਦੀਆਂ ਕਾਠੀਆਂ 'ਤੇ ਹੀ ਰਹਿਣਾ ਪਿਆ ਤਾਂ ਵੀ ਉਨ੍ਹਾਂ ਨੇ ਚੜ੍ਹਦੀ ਕਲਾ ਵਿਚ ਆਪਣੇ ਆਪ ਨੂੰ ਬਾਦਸ਼ਾਹ ਹੀ ਸਮਝਿਆ ਅਤੇ ਦੁਨਿਆਵੀ ਬਾਦਸ਼ਾਹੀਆਂ ਠੁਕਰਾਈਆਂ। ਇਨ੍ਹਾਂ ਨੂੰ ਪਾਤਸ਼ਾਹ ਜੀ ਨੇ ਵਰ ਜੋ ਦਿੱਤਾ ਸੀ:

*ਇਨ ਗ੍ਰੀਬ ਸਿੰਘਨ ਕੌ ਦਯੈ ਪਾਤਿਸ਼ਾਹੀ*
*ਏ ਯਾਦ ਰਖੈਂ ਹਮਰੀ ਗੁਰਿਆਈ।* *(ਸ੍ਰੀ ਗੁਰ ਪੰਥ ਪ੍ਰਕਾਸ਼)*

ਮਹਾਰਾਜ ਜੀ ਦੀਆਂ ਅਸੀਸਾਂ ਸਦਕਾ ਹੀ ਚੜ੍ਹਦੀ ਕਲਾ ਨਾਲ ਨਿਵਾਜ਼ੇ ਖਾਲਸੇ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਕਮਾਨ ਹੇਠ ੧੭੧੦ ਈ. ਨੂੰ ਹੀ ਆਪਣੀ ਰਾਜਧਾਨੀ ਲੋਹਗੜ੍ਹ ਥਾਪ ਕੇ ਮਹਾਰਾਜ ਜੀ ਦੇ ਪਾਵਨ ਨਾਮ ਦਾ ਸਿੱਕਾ ਅਤੇ ਮੋਹਰ ਜਾਰੀ ਕਰ ਦਿੱਤੀ ਸੀ। ਆਪ ਜੀ ਦੇ ਨਿਵਾਜੇ ਖਾਲਸੇ ਨੇ ੮ ਮਾਰਚ, ੧੭੮੩ ਈ. ਨੂੰ ਦਿੱਲੀ ਵਿਖੇ ਦਾਖ਼ਲ ਹੋ ਕੇ ੧੧ ਮਾਰਚ ਨੂੰ ਲਾਲ ਕਿਲ੍ਹੇ 'ਤੇ ਜਾ ਝੰਡਾ ਝੁਲਾਇਆ

ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਸ਼ਾਹੀ ਤਖ਼ਤ 'ਤੇ ਬਿਠਾ ਦਿੱਤਾ ਸੀ। ਫਿਰ ਮਹਾਰਾਜ ਜੀ ਦੀ ਮਹਾਨ ਬਚਨਾਂ ਨੂੰ ਸੱਚ ਕਰਦਿਆਂ ੧੭੯੯ ਈ. ਵਿਚ ਖਾਲਸੇ ਨੇ ਆਪਣਾ ਸੁਤੰਤਰ, ਸ਼ਕਤੀਸ਼ਾਲੀ, ਧਰਮ ਦਾ ਰਾਜ ਕਾਇਮ ਕਰ ਲਿਆ ਸੀ। ਵਾਹਿਗੁਰੂ ਦੀ ਮਿਹਰ, ਸਤਿਗੁਰੂ ਦੀ ਕਿਰਪਾ ਅਤੇ ਖਾਲਸੇ ਦੀ ਘਾਲ ਸਦਕਾ 'ਸਰਕਾਰ ਖਾਲਸਾ' ਨੇ ਇਹ ਵਾਕ ਸਿੱਧ ਕਰ ਦਿੱਤਾ ਸੀ:

*ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ*
*ਖ੍ਵਾਰ ਹੋਇ ਸਭ ਮਿਲੇਂਗੇ ਬਚੇ ਸਰਨ ਜੋ ਹੋਇ ॥੬੨॥*

*(ਤਨਖਾਹ ਨਾਮਾ, ਭਾਈ ਨੰਦ ਲਾਲ ਜੀ)*

ਖਾਲਸੇ ਦੀ ਸੁਰਤਿ ਵਿਚ ਸਦਾ ਚੜ੍ਹਦੀ ਕਲਾ ਦਾ ਨਿਵਾਸ ਰਿਹਾ ਹੈ।

**ਤਖ਼ਤ ਸਾਹਿਬ :** ਮੀਰੀ-ਪੀਰੀ ਦੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕੀਤੀ ਸੀ। ਤਖ਼ਤ ਦਾ ਅਰਥ ਹੈ ਰਾਜ ਸਿੰਘਾਸਨ। ਛੇਵੇਂ ਪਾਤਸ਼ਾਹ ਜੀ ਨੇ ਸੰਨ ੧੬੦੮ ਈ. ਵਿਚ ਅਕਾਲ ਬੁੰਗੇ ਦੀ ਸਥਾਪਨਾ ਕਰ ਕੇ ਇਸ ਨੂੰ ਸੁਤੰਤਰ ਤਖ਼ਤ ਬਣਾਇਆ। ਦੂਜਾ, ਤੀਜਾ ਅਤੇ ਚੌਥਾ ਤਖ਼ਤ ਸਾਹਿਬ ਸ੍ਰੀ ਦਸਮੇਸ਼ ਪਾਤਸ਼ਾਹ ਜੀ ਨੇ ਸਥਾਪਿਤ ਕੀਤਾ। ਪੰਜਵਾਂ ਤਖ਼ਤ ਖਾਲਸੇ ਨੇ ਸ੍ਰੀ ਕਲਗੀਧਰ ਜੀ ਦੀ ਯਾਦ ਵਿਚ ਥਾਪਿਆ। ਸ੍ਰੀ ਦਸਮੇਸ਼ ਪਾਤਸ਼ਾਹ ਜੀ ਦਾ ਪ੍ਰਕਾਸ਼ ਅਸਥਾਨ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ ਖਾਲਸਾ ਪੰਥ ਦਾ ਦੂਜਾ ਤਖ਼ਤ ਹੈ। ਖਾਲਸਾ ਪੰਥ ਦਾ ਪ੍ਰਗਟ ਅਸਥਾਨ ਜਿੱਥੇ ਮਹਾਰਾਜ ਜੀ ਨੇ ੧੬੯੯ ਈ. ਦੀ ਵੈਸਾਖੀ ਨੂੰ ਅੰਮ੍ਰਿਤ ਦਾਨ ਦੇ ਕੇ ਖਾਲਸਾ ਸਾਜਿਆ, ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਪੰਥ ਦਾ ਤੀਸਰਾ ਤਖ਼ਤ ਹੈ। ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਕਲਗੀਧਰ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਸਰੂਪ ਦੀ ਸੰਪੂਰਨਤਾ ਕੀਤੀ, ਖਾਲਸੇ ਦਾ ਚੌਥਾ ਤਖ਼ਤ ਹੈ। ਅਬਿਚਲ ਨਗਰ ਸ੍ਰੀ ਹਜ਼ੂਰ ਸਾਹਿਬ ਖਾਲਸੇ ਦਾ ਪੰਜਵਾਂ ਤਖ਼ਤ ਹੈ। ਇੱਥੇ ਆਪਣੇ ਬਚਿੱਤਰ ਜੀਵਨ ਦੇ ਅੰਤਿਮ ਸਮੇਂ ਦਸਵੇਂ ਪਾਤਸ਼ਾਹ ਜੀ ੧੭੦੮ ਈ. ਵਿਚ ਜੋਤੀ ਜੋਤ ਸਮਾ ਗਏ ਸਨ। ਰਾਜ ਸ਼ਕਤੀ ਦੇ ਪ੍ਰਤੀਕ ਇਹ ਤਖ਼ਤ ਸਾਹਿਬਾਨ ਗੁਰੂ ਪਾਤਸ਼ਾਹ ਜੀ ਦੇ ਅਮਰ ਨਿਸ਼ਾਨ ਹਨ। ਅਸੀਂ ਨਿੱਤ ਦੀ ਅਰਦਾਸ ਵਿਚ ਇਨ੍ਹਾਂ ਦਾ ਧਿਆਨ ਧਰਦੇ ਹਾਂ। ਇਨ੍ਹਾਂ ਸੱਚੇ ਤਖ਼ਤਾਂ ਤੇ ਫਤਿਹ ਦੇ ਨਿਸ਼ਾਨ ਸਾਹਿਬ ਝੂਲਦੇ ਹਨ। ਭਾਈ ਗੁਰਦਾਸ ਜੀ ਦੂਜੇ ਪਾਤਸ਼ਾਹ ਜੀ ਦੀ ਵੱਡੀ ਵਡਿਆਈ ਕਰਦੇ ਹੋਏ ਲਿਖਦੇ ਹਨ :

*ਹਰਿ ਸਚੇ ਤਖਤ ਰਚਾਇਆ ਸਤਿਸੰਗਤਿ ਮੇਲਾ।*
*ਨਾਨਕ ਨਿਰਭਉ ਨਿਰੰਕਾਰ ਵਿਚਿ ਸਿਧਾਂ ਖੇਲਾ।. . .*
*ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ।*
*ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧॥*

■

# ਮਹਾਨ ਸਿੱਖ ਪ੍ਰਚਾਰਕ: ਬਾਬਾ ਸ੍ਰੀ ਚੰਦ ਜੀ

*-ਸ. ਜਗਮੋਹਨ ਸਿੰਘ**

'ਉਦਾਸੀ' ਸ਼ਬਦ ਸ਼ਾਇਦ ਮੱਧ ਏਸ਼ੀਆ ਅਤੇ ਇਸਦੇ ਨੇੜਲੇ ਸਥਾਨਾਂ ਤੋਂ ਪਰਵਾਸ ਕਰਨ ਵਾਲੇ ਆਰੀਅਨਾਂ ਨਾਲ ਆਇਆ ਹੋਵੇ, ਇਹ ਭਾਰਤ ਵਿਚ ਸਿਕੰਦਰ ਦੀ ਮੁਹਿੰਮ ਨਾਲ ਵੀ ਆਇਆ ਹੋ ਸਕਦਾ ਹੈ। ਮੰਨਿਆ ਜਾਂਦਾ ਹੈ ਕਿ 'ਉਦਾਸੀ' ਓਡੀਸੀ (Odyssey) ਤੋਂ ਬਣਿਆ ਹੈ। 'ਓਡੀਸੀ' ਸ਼ਬਦ ਲਾਤੀਨੀ ਭਾਸ਼ਾ ਦੇ ਓਡੀਸਿਆ (Odyssea) ਜਾਂ ਯੂਨਾਨੀ ਓਡੀਸੀਆ (Odysseia) ਸ਼ਬਦ ਤੋਂ ਉਤਪੰਨ ਹੋਇਆ ਹੈ, ਜੋ ਟਰੋਜਨ ਯੁੱਧ 'ਤੇ ਲਿਖੇ ਗਏ ਪ੍ਰਾਚੀਨ ਯੂਨਾਨੀ ਭਾਸ਼ਾ ਦੇ ਹੋਮਰ ਰਚਿਤ ਮਹਾਂਕਾਵਿ ਦਾ ਨਾਮ ਹੈ। ਮੈਸੇਡੋਨੀਅਨ ਸ਼ਬਦ ਓਡਿਸੀ (Odisi) ਇਸ ਦਾ ਮੂਲ ਸ਼ਬਦ ਹੋ ਸਕਦਾ ਹੈ ਜਿਸਦਾ ਅਰਥ 'ਜਾਣਾ' ਜਾਂ 'ਯਾਤਰਾ' ਬਣਦਾ ਹੈ। ਆਕਸਫੋਰਡ ਡਿਕਸ਼ਨਰੀ ਇਸ ਨੂੰ 'ਇੱਕ ਘਟਨਾਵਾਂ ਭਰਪੂਰ ਲੰਮੀ ਯਾਤਰਾ'[੧] ਦੇ ਰੂਪ ਵਿਚ ਪਰਿਭਾਸ਼ਿਤ ਕਰਦੀ ਹੈ। 'ਵੈਬਸਟਰ ਕੋਸ਼' ਇਸ ਨੂੰ 'ਕਿਸਮਤ ਦੇ ਕਈ ਮੋੜਾਂ ਵਾਲੇ ਇੱਕ ਲੰਮੇ ਸਫ਼ਰ'[੨] ਵਜੋਂ ਪਰਿਭਾਸ਼ਿਤ ਕਰਦਾ ਹੈ। ਇਸ ਪੁਰਾਤਨ ਸ਼ਬਦ ਨੂੰ ਹਜ਼ਾਰਾਂ ਸਾਲਾਂ ਤਕ ਸੰਭਾਲ ਕੇ ਰੱਖਿਆ ਗਿਆ। ਇੱਥੇ ਅਸੀਂ ਇਸ ਸ਼ਬਦ ਨੂੰ ਸੰਸਕ੍ਰਿਤ ਅਤੇ ਹੋਰ ਆਰੀਅਨ ਭਾਸ਼ਾਵਾਂ ਦੇ ਮਿਸ਼ਰਣ ਇੰਡੋ-ਆਰੀਅਨ (ਅਪਭ੍ਰੰਸ) ਦੇ ਸ਼ਬਦ ਵੱਜੋਂ ਵਰਤ ਰਹੇ ਹਾਂ। ਭਾਈ ਗੁਰਦਾਸ ਜੀ ਸਮੇਤ ਇਤਿਹਾਸਕਾਰਾਂ ਦੁਆਰਾ ਸਿੱਖ ਗੁਰੂ ਸਾਹਿਬ ਦੀ 'ਜਾਗ੍ਰਿਤੀ ਯਾਤਰਾ' ਦੀ ਮਹਾਨ ਲੜੀ ਨੂੰ ਉਦਾਸੀ ਵੱਜੋਂ ਪਰਿਭਾਸ਼ਿਤ ਕੀਤਾ ਗਿਆ ਹੈ। ਇਹ ਸ਼ਬਦ ਵੈਦਿਕ ਕਾਲ ਵਿਚ ਵਰਤਿਆ ਗਿਆ ਹੈ। ਕਿਹਾ ਜਾਂਦਾ ਹੈ ਕਿ ਇਹ ਦੋ ਸ਼ਬਦਾਂ ਨੂੰ ਜੋੜ ਕੇ ਬਣਿਆ: ਉਦ (ਉੱਪਰ) ਅਤੇ ਆਸੀਨ (ਬੈਠਣ ਦਾ ਸਥਾਨ ਜਾਂ ਆਸਣ)। 'ਉਦਾਸੀ' ਸ਼ਬਦ ਦੇ ਕੁਝ ਹੋਰ ਅਰਥ ਵੀ ਪ੍ਰਚਲਿਤ ਹਨ।

ਭਾਵੇਂ ਬਾਬਾ ਸ੍ਰੀ ਚੰਦ ਸਭ ਤੋਂ ਵੱਧ ਪ੍ਰਸਿੱਧ ਸਿੱਖ ਪ੍ਰਚਾਰਕਾਂ ਵਿੱਚੋਂ ਇੱਕ ਸਨ, ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਤੋਂ ਬਾਅਦ ਦੇ ਗੁਰੂ ਸਾਹਿਬਾਨ ਵਾਂਗ ਉਹ ਸਿਰਫ਼ ਪੰਜਾਬ ਤਕ ਸੀਮਿਤ ਨਹੀਂ ਸਨ ਅਤੇ ਇਸ ਮਹਾਨ ਸ਼ਖ਼ਸੀਅਤ ਦੇ ਪਵਿੱਤਰ ਚਰਨਾਂ ਦੀਆਂ ਪੈੜਾਂ ਪੰਜਾਬ ਤੋਂ ਬਾਹਰ ਸਿੰਧ ਤੋਂ ਬਿਹਾਰ ਤਕ ਅਤੇ ਕਸ਼ਮੀਰ ਤੋਂ ਲੈ ਕੇ ਤਾਮਿਲਨਾਡੂ ਅਤੇ ਕਈ ਹਿੱਸਿਆਂ ਵਿਚ ਦੇਖੀਆਂ ਜਾ ਸਕਦੀਆਂ ਹਨ। ਉਨ੍ਹਾਂ ਦਾ ਨਾਮ ਸਾਰੇ ਉਪ-ਮਹਾਂਦੀਪ ਅੰਦਰ ਕਥਾਵਾਂ 'ਚ ਮਿਲਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਉਦਾਸੀਆਂ ਦੀ ਸੰਨਿਆਸੀ ਸੰਪਰਦਾ ਦੇ ਮੋਢੀ

*ਇੰਚਾਰਜ (Hony) ਸਿੱਖ ਮਿਸ਼ਨ ਕਲਕੱਤਾ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।
#Gill Apartment, 13/3- Mall Road, Dum Dum, KolKata- 700080; M: +919831908912

ਸਨ। ਭਾਵੇਂ ਭਾਰਤ ਉੱਪਰ ਵਿਦੇਸ਼ੀ ਹਮਲਾਵਰਾਂ ਦਾ ਰਾਜ ਹੋਣ ਦਾ ਇਤਿਹਾਸ ਰਿਹਾ ਹੈ ਤਾਂ ਵੀ ਇੱਥੇ ਦੇ ਬਹੁਤੇ ਲੋਕ ਆਪਣੇ ਅਕੀਦੇ ਅਤੇ ਸੱਭਿਆਚਾਰਕ ਪਛਾਣ ਬਰਕਰਾਰ ਰੱਖ ਸਕੇ। ਲੋਕ, ਸਮੁੱਚੇ ਤੌਰ 'ਤੇ ਧਰਮ ਜਾਂ ਸੱਭਿਆਚਾਰ ਪੱਖੋਂ ਪਰਿਵਰਤਿਤ ਨਹੀਂ ਹੋਏ। ਇਸ ਦਾ ਇਕ ਸਭ ਤੋਂ ਵੱਡਾ ਕਾਰਨ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਚਾਰੇ ਇੱਕ ਨਵੇਂ ਅਤੇ ਵਿਲੱਖਣ ਅਧਿਆਤਮਿਕ ਵਿਚਾਰ ਦਾ ਆਗਮਨ ਸੀ। ਬਾਬਾ ਸ੍ਰੀ ਚੰਦ ਵੀ ਇਸ ਰੂਹਾਨੀ ਵਿਚਾਰ ਦੇ ਵਾਹਕ ਬਣੇ ਅਤੇ ਇਸ ਨੂੰ ਅੱਗੇ ਲੈ ਕੇ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲਾ ਫ਼ਲਸਫ਼ਾ ਸਭ ਜਾਤਾਂ, ਧਰਮਾਂ ਅਤੇ ਸਰੀਰਕ ਸੀਮਾਵਾਂ ਤੋਂ ਪਾਰ ਹੈ ਅਤੇ ਇਹ ਹੋਰਾਂ ਨਾਲ ਸਾਡੇ ਸੰਬੰਧਾਂ ਦਾ ਮਾਰਗ-ਦਰਸ਼ਕ ਸਿਧਾਂਤ ਹੋਣਾ ਚਾਹੀਦਾ ਹੈ। ਇਹ ਮੱਧਕਾਲੀਨ ਜੀਵਨ ਦੇ ਉਦੇਸ਼ ਬਾਰੇ ਪ੍ਰਚਲਿਤ ਅਰਥਹੀਣ ਰੀਤੀ-ਰਿਵਾਜਾਂ, ਗੁੰਝਲਦਾਰ ਵਿਚਾਰਾਂ ਅਤੇ ਘੋਰ ਅਗਿਆਨਤਾ ਨੂੰ ਘਟਾਉਣ ਵਿਚ ਮਦਦਗਾਰ ਹੋਇਆ।

**ਜੀਵਨ:**

ਬਾਬਾ ਸ੍ਰੀ ਚੰਦ ਜੀ ਦਾ ਜਨਮ ਗੁਰੂ ਨਾਨਕ ਸਾਹਿਬ ਅਤੇ ਮਾਤਾ ਸੁਲੱਖਣੀ ਜੀ ਦੇ ਘਰ ਭਾਦੋਂ ਸੁਦੀ ੯, ੧੫੫੧ ਬਿਕ੍ਰਮੀ ਅਰਥਾਤ ੮ ਸਤੰਬਰ, ੧੪੯੪ ਈ. ਨੂੰ ਸੁਲਤਾਨਪੁਰ ਲੋਧੀ[੩] ਵਿਖੇ ਹੋਇਆ, ਜੋ ਹੁਣ ਪੰਜਾਬ ਦੇ ਕਪੂਰਥਲਾ ਜ਼ਿਲ੍ਹੇ ਵਿਚ ਹੈ। ਕੁਝ ਲਿਖਤਾਂ ਅਨੁਸਾਰ ਉਨ੍ਹਾਂ ਦਾ ਜਨਮ ਤਲਵੰਡੀ (ਨਨਕਾਣਾ ਸਾਹਿਬ) ਵਿਖੇ ਹੋਇਆ ਸੀ, ਪੰਜਾਬ ਉਸ ਸਮੇਂ ਲੋਧੀ ਅਫਗਾਨਾਂ ਦੇ ਸਾਮਰਾਜ ਦਾ ਹਿੱਸਾ ਸੀ ਅਤੇ ਬਾਅਦ ਵਿਚ ਮੁਗਲ ਸਾਮਰਾਜ ਦਾ। ਉਨ੍ਹਾਂ ਦਾ ਸਮਾਂ ਸਿਆਸੀ ਉਥਲ-ਪੁਥਲ ਅਤੇ ਧਾਰਮਿਕ ਤੇ ਨੈਤਿਕ ਗਿਰਾਵਟ ਦਾ ਸੀ। ਇਸ ਮਾਹੌਲ ਨੇ ਬਾਬਾ ਸ੍ਰੀ ਚੰਦ ਜੀ ਦੇ ਵਿਚਾਰਾਂ ਅਤੇ ਗਤੀਵਿਧੀਆਂ ਨੂੰ ਬਹੁਤ ਪ੍ਰਭਾਵਿਤ ਕੀਤਾ ਅਤੇ ਨਾਲ ਹੀ ਪਿਤਾ ਗੁਰੂ ਨਾਨਕ ਦੇਵ ਜੀ ਦਾ ਸਿੱਧਾ ਪ੍ਰਭਾਵ ਵੀ ਉਨ੍ਹਾਂ ਉੱਪਰ ਦਿਖਦਾ ਹੈ।

ਬਚਪਨ ਵਿਚ ਉਨ੍ਹਾਂ ਨੇ ਮੁੱਢਲੀ ਸਿੱਖਿਆ ਆਪਣੇ ਪਿਤਾ ਜੀ ਤੋਂ ਪ੍ਰਾਪਤ ਕੀਤੀ। ਉਨ੍ਹਾਂ ਨੇ ਪਹਿਲੇ ਸਬਕ ਅੱਖਰ ਬੋਧ ਅਤੇ ਗਿਣਤੀ ਬਾਰੇ ਸਿੱਖੇ। ਸ੍ਰੀ ਗੁਰੂ ਨਾਨਕ ਦੇਵ ਜੀ (ਪ੍ਰਚਾਰ ਫੇਰੀਆਂ) ਉਦਾਸੀਆਂ ਕਰਨ ਲਈ ਲੰਮੀ ਯਾਤਰਾ ਲਈ ਜਦ ਘਰ ਛੱਡ ਕੇ ਗਏ ਤਾਂ ਬਾਬਾ ਸ੍ਰੀ ਚੰਦ ਜੀ ਨੂੰ ਬੇਬੇ ਨਾਨਕੀ ਜੀ ਅਤੇ ਉਨ੍ਹਾਂ ਦੇ ਪਤੀ ਭਾਈ ਜੈ ਰਾਮ ਜੀ ਦੀ ਦੇਖ-ਰੇਖ ਹੇਠ ਰੱਖਿਆ ਗਿਆ। ਬਾਅਦ ਵਿਚ ਮਾਤਾ ਸੁਲੱਖਣੀ ਜੀ ਉਨ੍ਹਾਂ ਅਤੇ ਉਨ੍ਹਾਂ ਦੇ ਛੋਟੇ ਭਰਾ ਲਖਮੀ ਦਾਸ ਨੂੰ ਨਾਲ ਲੈ ਕੇ ਆਪਣੇ ਪੇਕੇ ਘਰ ਰਾਵੀ ਨਦੀ ਦੇ ਖੱਬੇ ਕੰਢੇ ਵਸੇ ਪੱਖੋਕੇ ਰੰਧਾਵਾ ਵਿਖੇ ਲੈ ਗਏ। ਬਾਬਾ ਸ੍ਰੀ ਚੰਦ ਕਦੇ-ਕਦਾਈਂ ਆਪਣੇ ਭੂਆ-ਫੁੱਫੜ ਅਰਥਾਤ ਬੇਬੇ ਨਾਨਕੀ ਜੀ ਅਤੇ ਉਨ੍ਹਾਂ ਦੇ ਪਤੀ ਭਾਈ ਜੈ ਰਾਮ ਜੀ ਕੋਲ ਸੁਲਤਾਨਪੁਰ ਲੋਧੀ ਵਿਖੇ ਰਹਿੰਦੇ ਸਨ। ਬੇਬੇ ਨਾਨਕੀ ਜੀ ਅਤੇ ਭਾਈ ਜੈ ਰਾਮ ਜੀ ਨੇ ਉਨ੍ਹਾਂ ਨੂੰ ਬੇਹੱਦ ਪਿਆਰ ਦਿੱਤਾ। ਸੰਮਤ ੧੫੭੫/੧੫੧੯

ਈ. ਵਿਚ ਗੁਰੂ ਨਾਨਕ ਸਾਹਿਬ ਜੀ ਸੁਲਤਾਨਪੁਰ ਆਏ ਅਤੇ ਸ੍ਰੀ ਚੰਦ ਜੀ (ਜੋ ਉਸ ਵੇਲੇ ੨੪ ਸਾਲ ਦੇ ਸਨ) ਨੂੰ ਮਿਲੇ। ਪਿਤਾ-ਪੁੱਤਰ ਅਕਸਰ ਘੰਟਿਆਂ ਬੱਧੀ ਸਰਵ-ਵਿਆਪਕ ਪਰਮਾਤਮਾ ਅਤੇ ਬ੍ਰਹਿਮੰਡ ਬਾਰੇ ਗੱਲਾਂ ਕਰਦੇ ਰਹਿੰਦੇ। ਗੁਰੂ ਸਾਹਿਬ ਸ੍ਰੀ ਚੰਦ ਜੀ ਦੇ ਜੀਵਨ ਢੰਗ ਨੂੰ ਦੇਖ ਕੇ ਖੁਸ਼ ਹੁੰਦੇ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੁੱਤਰ ਇਕਾਂਤ ਪਸੰਦ ਕਰਦਾ ਸੀ ਅਤੇ ਜਿਵੇਂ-ਜਿਵੇਂ ਉਹ ਵੱਡੇ ਹੋਏ, ਉਨ੍ਹਾਂ ਅੰਦਰ ਸੰਸਾਰਕ ਮਸਲਿਆਂ ਪ੍ਰਤੀ ਉਦਾਸੀਨਤਾ ਪੈਦਾ ਹੁੰਦੀ ਗਈ। ਇਹ ਰੁਝਾਨ ਹੌਲੀ-ਹੌਲੀ ਪਰ ਨਿਰੰਤਰ ਵਿਕਸਿਤ ਹੁੰਦਾ ਗਿਆ। ਪਿਤਾ ਅਤੇ ਪੁੱਤਰ ਵਿਚ ਗੁਰੂ-ਚੇਲਾ ਭਾਵਨਾ ਦਾ ਵਿਕਾਸ ਹੋਇਆ। ਇਹ ਅਧਿਆਤਮਿਕ ਪ੍ਰੇਰਨਾ ਜੋ ਬਾਬਾ ਸ੍ਰੀ ਚੰਦ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਮਿਲੀ ਸੀ ਨੇ ਉਨ੍ਹਾਂ ਨੂੰ ਇੱਕ ਸਾਧੂ ਦੇ ਰੂਪ ਵਿਚ ਗੁਣੀ ਅਤੇ ਇਖ਼ਲਾਕੀ ਬਣਾਉਣ ਵਿਚ ਬਹੁਤ ਵੱਡੀ ਭੂਮਿਕਾ ਨਿਭਾਈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਅਤੇ ਸਿਮਰਨ ਨੇ ਉਨ੍ਹਾਂ ਉੱਤੇ ਡੂੰਘਾ ਪ੍ਰਭਾਵ ਪਾਇਆ ਅਤੇ ਉਨ੍ਹਾਂ ਨੇ ਨਿੱਜੀ ਤੌਰ 'ਤੇ ਸੰਨਿਆਸੀ ਜੀਵਨ ਦੀ ਤਰਜੀਹ ਨੂੰ ਬਰਕਰਾਰ ਰੱਖਿਆ। ਉਸੇ ਸਾਲ ਬੇਬੇ ਨਾਨਕੀ ਜੀ ਅਤੇ ਜੈ ਰਾਮ ਜੀ ਦੇ ਸਵਰਗ ਸਿਧਾਰਣ ਮਗਰੋਂ ਉਹ ਆਪਣੇ ਮਾਤਾ ਜੀ ਕੋਲ ਵਾਪਸ ਆ ਗਏ।

ਬਾਬਾ ਸ੍ਰੀ ਚੰਦ ਜੀ ਨੇ ਢਾਈ ਸਾਲ ਕਸ਼ਮੀਰ ਵਿਚ ਰਹਿ ਕੇ ਪ੍ਰਸਿੱਧ ਪੰਡਿਤ ਪੁਰਸ਼ੋਤਮ ਦਾਸ ਕੋਲ ਤੋਂ ਸੰਸਕ੍ਰਿਤ ਦੀ ਪੜ੍ਹਾਈ ਕੀਤੀ। ਉਹ ਸਭ ਤੋਂ ਲਾਇਕ ਵਿਦਿਆਰਥੀ ਸਨ ਅਤੇ ਉਨ੍ਹਾਂ ਨੇ ਆਪਣੀ ਬੁੱਧੀ, ਲਗਨ ਤੇ ਦੂਰ-ਦ੍ਰਿਸ਼ਟੀ ਸਦਕਾ ਸਭ ਨੂੰ ਪ੍ਰਭਾਵਿਤ ਕੀਤਾ। ਇਕ ਵਾਰ ਜਦੋਂ ਕਾਸ਼ੀ ਦੇ ਇੱਕ ਮਸ਼ਹੂਰ ਬ੍ਰਾਹਮਣ, ਪੰਡਿਤ ਸੋਮ ਨਾਥ ਤ੍ਰਿਪਾਠੀ ਦੁਆਰਾ ਉਨ੍ਹਾਂ ਦੇ ਅਧਿਆਪਕ ਨੂੰ ਬਹਿਸ ਲਈ ਚੁਣੌਤੀ ਦਿੱਤੀ ਗਈ ਤਾਂ ਬਾਬਾ ਜੀ ਆਪਣੇ ਅਧਿਆਪਕ ਦੀ ਥਾਂ ਅੱਗੇ ਵਧੇ ਅਤੇ ਉਨ੍ਹਾਂ ਨੇ ਕੁਝ ਦੇਰ ਵਿਚ ਹੀ ਪੰਡਿਤ ਸੋਮ ਨਾਥ ਤ੍ਰਿਪਾਠੀ ਦੀਆਂ ਦਲੀਲਾਂ ਨੂੰ ਢਹਿ-ਢੇਰੀ ਕਰ ਦਿੱਤਾ। ਪੰਡਿਤ ਨੂੰ ਐਨੀ ਘਬਰਾਹਟ ਮਹਿਸੂਸ ਹੋਈ ਕਿ ਉਹ ਹਫੜਾ-ਦਫੜੀ ਵਿਚ ਬਹਿਸ ਵਿਚਾਲੇ ਹੀ ਛੱਡ ਗਿਆ। ਬਾਅਦ ਵਿਚ, ਉਨ੍ਹਾਂ ਨੇ ਅਵਿਨਾਸ਼ ਮੁਨੀ ਤੋਂ ਭਾਰਤੀ ਦਰਸ਼ਨ ਦੀ ਸਿੱਖਿਆ ਲਈ। ਬਾਬਾ ਗੁਰਦਿੱਤਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਬਾਬਾ ਸ੍ਰੀ ਚੰਦ ਜੀ ਦਾ ਗੁਰੂ ਕਿਹਾ। ਬਾਬਾ ਸ੍ਰੀ ਚੰਦ ਵੀ ਆਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਨੇ ਉਨ੍ਹਾਂ ਨੂੰ ਅਧਿਆਤਮਿਕ ਉੱਚਾਈ ਵੱਲ ਜਾਣ ਲਈ ਪ੍ਰੇਰਿਆ ਤੇ ਇਸ ਰਾਹ ਉੱਪਰ ਉਨ੍ਹਾਂ ਦਾ ਮਾਰਗ-ਦਰਸ਼ਨ ਕੀਤਾ।

ਜਦੋਂ ਉਦਾਸੀਆਂ ਤੋਂ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ ਉਦਾਸੀਆਂ ਵਾਲਾ ਬਾਣਾ ਤਿਆਗ ਕੇ ਰਾਵੀ ਦੇ ਸੱਜੇ ਕੰਢੇ ਕਰਤਾਰਪੁਰ (ਪੱਖੋਕੇ ਰੰਧਾਵਾ ਨੇੜੇ) ਵਿਖੇ ਜਾ ਵੱਸੇ, ਉੱਥੇ ਬਾਬਾ ਸ੍ਰੀ ਚੰਦ ਜੀ ਆਪਣੇ ਪਰਵਾਰ ਨੂੰ ਮਿਲੇ। ਬਾਬਾ ਜੀ ਨੇ ਆਪਣੇ ਅੰਤਿਮ ਸਾਹਾਂ ਤਕ ਆਪਣੀ ਪਵਿੱਤਰਤਾ ਨੂੰ ਕਾਇਮ ਰੱਖਣ ਦਾ ਪ੍ਰਣ ਲਿਆ। ਇਸ ਤਰ੍ਹਾਂ ਉਨ੍ਹਾਂ

ਦਾ ਉਦਾਸੀ ਰੂਪ ਸ਼ੁਰੂ ਹੋਇਆ ਅਤੇ ਉਨ੍ਹਾਂ ਦੇ ਚੇਲਿਆਂ ਨੂੰ ਉਦਾਸੀ ਕਿਹਾ ਗਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਮਗਰੋਂ ਬਾਬਾ ਸ੍ਰੀ ਚੰਦ ਕੁਝ ਸਮੇਂ ਲਈ ਪੱਖੋਕੇ ਰੰਧਾਵਾ ਵਿਖੇ ਰਹੇ। ਫਿਰ ਉਹ ਆਪਣੇ ਪੈਰੋਕਾਰਾਂ ਦੀ ਵੱਡੀ ਗਿਣਤੀ ਨਾਲ ਭਾਰਤੀ ਉਪ-ਮਹਾਂਦੀਪ ਵਿਚ ਕਈ ਥਾਵਾਂ 'ਤੇ ਗਏ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਦੇਸ਼ ਨੂੰ ਜਨ-ਜਨ ਤਕ ਪਹੁੰਚਾਉਣ ਲਈ ਉਨ੍ਹਾਂ ਨੇ ਪ੍ਰਚਾਰ ਕੇਂਦਰ ਸਥਾਪਿਤ ਕੀਤੇ। ਇਹ ਕੇਂਦਰ ਬਾਰਠ ਸਾਹਿਬ (ਪੰਜਾਬ), ਸ੍ਰੀ ਨਗਰ (ਕਸ਼ਮੀਰ), ਪਿਸ਼ਾਵਰ (ਉੱਤਰ-ਪੱਛਮੀ ਸਰਹੱਦ), ਨਗਰ ਠੱਟਾ (ਸਿੰਧ) ਅਤੇ ਕਾਬੁਲ (ਅਫ਼ਗਾਨਿਸਤਾਨ) ਵਿਚ ਸਨ[੪]। ਉਨ੍ਹਾਂ ਨੇ ਬਾਰਠ ਸਾਹਿਬ ਜੋ ਪਠਾਨਕੋਟ ਤੋਂ ਲੱਗਭਗ ੮ ਕਿਲੋਮੀਟਰ ਦੱਖਣ-ਪੱਛਮ ਵਿਚ ਗੁਰਦਾਸਪੁਰ ਜ਼ਿਲ੍ਹੇ ਵਿਚ ਹੈ ਨੂੰ ਆਪਣਾ ਕੇਂਦਰ ਬਣਾਇਆ[੫]। ਇੱਥੇ ਉਨ੍ਹਾਂ ਨੇ ਜੀਵਨ ਦਾ ਲੰਮਾ ਸਮਾਂ ਗੁਜ਼ਾਰਿਆ ਅਤੇ ਧਿਆਨ ਲਗਾਇਆ। ਇੱਥੇ ਬਾਬਾ ਸ੍ਰੀ ਚੰਦ ਜੀ ਨੇ ਇੱਕ ਛੋਟੀ ਜਿਹੀ ਕੁਟੀਆ ਬਣਵਾਈ, ਜੋ ਇਸ ਨਵੀਂ (ਉਦਾਸੀ) ਲਹਿਰ ਦਾ ਕੇਂਦਰ ਬਣ ਗਈ। ਇੱਥੇ ਉਨ੍ਹਾਂ ਨੇ ਆਪਣੇ ਪਿਤਾ ਜੀ ਦੇ ਸ਼ਬਦ ਨੂੰ ਵੀ ਧਿਆਇਆ।

ਆਪਣੇ ਜੀਵਨ ਵਿਚ ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਗੱਦੀ ਦਾ ਸਤਿਕਾਰ ਕੀਤਾ ਜੋ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਕੋਲ ਰਹੀ। ਬਾਬਾ ਸ੍ਰੀ ਚੰਦ ਜੀ ਨੇ ਉਨ੍ਹਾਂ ਨਾਲ ਸਤਿਕਾਰਯੋਗ ਰਿਸ਼ਤਾ ਕਾਇਮ ਰੱਖਿਆ। ਬਾਬਾ ਜੀ ਉਨ੍ਹਾਂ ਨੂੰ ਬੜੇ ਪਿਆਰ, ਅਪਣਤ ਤੇ ਸਤਿਕਾਰ ਨਾਲ ਮਿਲੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਬੇਨਤੀ ਕਰਨ ਉੱਤੇ ਬਾਬਾ ਜੀ ਨੇ ੧੬੨੬ ਈ. ਵਿਚ ਕੀਰਤਪੁਰ ਸਾਹਿਬ ਦੀ ਨੀਂਹ ਰੱਖੀ। ਬਾਬਾ ਗੁਰਦਿੱਤਾ ਜੀ ਵੀ ਉਨ੍ਹਾਂ ਨਾਲ ਸਨ। ਭੱਟ ਵਹੀ ਦੇ ਲੇਖੇ ਮੁਤਾਬਕ ਬਾਬਾ ਸ੍ਰੀ ਚੰਦ ਜੀ ਮਾਘ ਸੁਦੀ, ਸੰਮਤ ੧੬੮੫, ਸੰਨ ੧੬੨੯ ਈਸਵੀ ਨੂੰ ਕਰਤਾਰਪੁਰ ਵਿਖੇ ਸਵਰਗ ਸਧਾਰੇ।[੬] ਕਈਆਂ ਦਾ ਮੰਨਣਾ ਹੈ ਕਿ ਬਾਬਾ ਜੀ ਨੇ ੧੪੯ ਸਾਲ ਲੰਬੀ ਉਮਰ ਉੱਤੇ ਆਖਰੀ ਸਾਹ ਲਿਆ। ਦੇਹ ਤਿਆਗਣ ਤੋਂ ਪਹਿਲਾਂ ਉਨ੍ਹਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਆਗਿਆ ਨਾਲ ਬਾਬਾ ਗੁਰਦਿੱਤਾ ਜੀ ਨੂੰ ਉਦਾਸੀ ਸੰਪ੍ਰਦਾਇ ਦੇ ਮੁਖੀ ਵਜੋਂ ਆਪਣਾ ਉੱਤਰਾਧਿਕਾਰੀ ਨਿਯੁਕਤ ਕੀਤਾ।

ਆਮ ਤੌਰ 'ਤੇ ਉਦਾਸੀ ਸ਼ਬਦ ਦੀ ਵਰਤੋਂ ਲੰਮੇ ਸਮੇਂ ਲਈ ਘਰ ਤੋਂ ਦੂਰ ਰਹਿਣ ਲਈ ਕੀਤੀ ਜਾਂਦੀ ਸੀ ਜਾਂ ਬਾਬਾ ਸ੍ਰੀ ਚੰਦ ਦੇ ਪੈਰੋਕਾਰਾਂ ਦੇ ਸਮੂਹ ਦਾ ਹਵਾਲਾ ਦਿੱਤਾ ਜਾਂਦਾ ਹੈ, ਜਿਨ੍ਹਾਂ ਨੇ ਇਕੱਲਤਾ ਅਤੇ ਇਕਾਂਤਵਾਸ ਦਾ ਵਿਸਮਾਦੀ ਅਨੰਦ ਮਾਣਿਆ। ਇਸ ਸੰਪਰਦਾ ਨੇ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿੱਖਿਆਵਾਂ ਨੂੰ ਗ੍ਰਹਿਣ ਕੀਤਾ ਲੋਕਾਂ ਤਕ ਮਿਸਾਲੀ ਢੰਗ ਨਾਲ ਪਹੁੰਚਾਇਆ।

**ਬਾਬਾ ਸ੍ਰੀ ਚੰਦ ਜੀ - ਗੁਰੂ ਨਾਨਕ ਸਾਹਿਬ ਜੀ ਦੇ ਨਕਸ਼-ਏ-ਕਦਮ ਉੱਪਰ**

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੁਆਰਾ ਅਰੰਭੀ ਗੁਰਮਤਿ ਪ੍ਰਚਾਰ ਦੀ ਮਹਾਨ ਲਹਿਰ ਨੂੰ ਅਗਲੇ ਗੁਰੂ ਸਾਹਿਬਾਨ ਨੇ ਬੜੇ ਸੁਚੱਜੇ ਢੰਗ ਨਾਲ ਨਿਭਾਇਆ। ਇਸੇ ਕਰਕੇ ਇਹ ਵਿਚਾਰਧਾਰਾ ਸਮਕਾਲੀ ਸ਼ਾਸਕਾਂ ਅਤੇ ਸੁਆਰਥੀ ਇਰਾਦਿਆਂ ਵਾਲੇ ਲੋਕਾਂ ਦੁਆਰਾ ਵੱਡੀਆਂ ਰੁਕਾਵਟਾਂ ਖੜ੍ਹੀਆਂ ਕਰਨ ਦੇ ਬਾਵਜੂਦ ਹਰ ਪਾਸੇ ਵਧੀ। ਗੁਰੂ ਜੀ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਸਾਰੀ ਉਮਰ ਇਸ ਮੰਤਵ ਲਈ ਹਮੇਸ਼ਾਂ ਇੱਕ ਮਹਾਨ ਆਗੂ ਵਾਂਗ ਜੀਵੇ ਅਤੇ ਅਗਲੇ ਗੁਰੂਆਂ ਦੇ ਪ੍ਰਸੰਸਕ ਰਹੇ। ਉਨ੍ਹਾਂ ਨੇ ਹਮੇਸ਼ਾਂ ਗੁਰੂ-ਗ੍ਰੰਥ ਅਤੇ ਗੁਰੂ-ਪੰਥ ਨਾਲ ਨਾਤਾ ਕਾਇਮ ਰੱਖਿਆ ਜਿਸ ਕਾਰਨ ਉਨ੍ਹਾਂ ਦਾ ਹੋਰ ਵਿਕਾਸ ਹੋਇਆ ਅਤੇ ਉਨ੍ਹਾਂ ਨੂੰ ਪ੍ਰਸਿੱਧੀ ਮਿਲੀ। ਉਨ੍ਹਾਂ ਨੇ ਭਾਰਤ ਅਤੇ ਇਸ ਤੋਂ ਬਾਹਰ ਦੁਨੀਆ ਦੇ ਹਰ ਕੋਨੇ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਵਿੱਤਰ ਸੰਦੇਸ਼ ਦਾ ਪ੍ਰਚਾਰ ਕੀਤਾ। ਕਿਹਾ ਜਾਂਦਾ ਹੈ ਕਿ ਉਨ੍ਹਾਂ ਮੱਕਾ, ਮਦੀਨਾ, ਦਮਿਸ਼ਕ, ਤਹਿਰਾਨ, ਕਾਬੁਲ, ਕੰਧਾਰ, ਪਿਸ਼ਾਵਰ, ਸਿੰਧ[੯], ਕਸ਼ਮੀਰ, ਚੰਬਾ ਦੇ ਜੰਗਲਾਂ ਅਤੇ ਘਰ ਦੇ ਨੇੜੇ ਹੋਰ ਬਹੁਤ ਸਾਰੀਆਂ ਥਾਵਾਂ ਵਿਚ ਦੂਰ-ਦੂਰ ਤਕ ਯਾਤਰਾ ਕੀਤੀ। ਉਨ੍ਹਾਂ ਦੇ ਯਤਨਾਂ ਸਦਕਾ ਧਰਤੀ ਗੁਰਮੰਤਰ 'ਸਤਿਨਾਮ ਵਾਹਿਗੁਰੂ' ਨਾਲ ਗੂੰਜ ਉੱਠੀ। ਬਾਬਾ ਸ੍ਰੀ ਚੰਦ ਜੀ ਦੁਆਰਾ ਬੇਹੱਦ ਸਮਰਪਿਤ ਇਹ ਪ੍ਰਚਾਰ ਹੋਰ ਕੁਝ ਨਹੀਂ ਸੀ ਸਗੋਂ ਗੁਰੂ ਨਾਨਕ ਸਾਹਿਬ ਜੀ ਦੁਆਰਾ ਅਰੰਭੀ ਧਰਮ ਪ੍ਰਚਾਰ ਦੀ ਮਹਾਨ ਲਹਿਰ ਦਾ ਹੀ ਇੱਕ ਅਟੁੱਟ ਅੰਗ ਸੀ। ਉਹ ਆਪਣੇ ਵੱਡੀ ਗਿਣਤੀ ਪੈਰੋਕਾਰਾਂ, ਜਿਨ੍ਹਾਂ ਨੂੰ 'ਭ੍ਰਮਣਸ਼ੀਲ ਜਮਾਤ' ਵੀ ਕਿਹਾ ਜਾਂਦਾ ਹੈ, ਨਾਲ ਲੋਕਾਂ ਨੂੰ ਗੁਰਬਾਣੀ ਦੇ ਸਿਧਾਂਤਾਂ ਦਾ ਉਪਦੇਸ਼ ਦੇਣ ਲਈ ਹਮੇਸ਼ਾ ਇੱਕ ਥਾਂ ਤੋਂ ਦੂਜੀ ਥਾਂ ਜਾਂਦੇ ਰਹੇ। ਉੱਚੇ ਆਤਮਕ ਜੀਵਨ ਵਾਲੇ ਅਜਿਹੇ ਲੋਕਾਂ ਦੀਆਂ ਪਵਿੱਤਰ ਯਾਤਰਾਵਾਂ ਨੂੰ 'ਉਦਾਸੀ' ਵਜੋਂ ਜਾਣਿਆ ਜਾਂਦਾ ਹੈ। ਇਨ੍ਹਾਂ ਨਿਰਸਵਾਰਥ ਅਤੇ ਸਮਰਪਿਤ ਸੰਨਿਆਸੀਆਂ ਨੂੰ ਨਾਨਕਸ਼ਾਹੀ ਜਾਂ ਉਦਾਸੀ ਪ੍ਰਚਾਰਕ ਕਿਹਾ ਜਾਂਦਾ ਸੀ। ਉਦਾਸੀ ਆਮ ਤੌਰ 'ਤੇ ਗੇਰੂਏ ਰੰਗ ਦਾ ਪਹਿਰਾਵਾ ਪਹਿਨਦੇ ਸਨ।

'ਆਰਤਾ' ਵਿਚ ਬਾਬਾ ਸ੍ਰੀ ਚੰਦ ਜੀ ਦੇ ਮੁੱਖ ਪ੍ਰਵਚਨਾਂ (ਮੁਖ-ਵਾਕ)ਦਾ ਸੰਕਲਨ ਸਿੱਖ ਧਰਮ ਨਾਲ ਉਦਾਸੀਆਂ ਦੇ ਮਜ਼ਬੂਤ ਰਿਸ਼ਤੇ ਤੇ ਗੁਰੂ ਨਾਨਕ ਸਾਹਿਬ ਜੀ ਲਈ ਉਨ੍ਹਾਂ ਦੀ ਸ਼ਰਧਾ ਦਾ ਸਬੂਤ ਹੈ। ਬਾਬਾ ਸ੍ਰੀ ਚੰਦ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਣਗਾਨ ਕੀਤਾ, "ਚਾਰ ਕੁੰਟ ਜਾਕੀ ਧਰਮਸ਼ਾਲਾ, ਸੰਗਤ ਗਾਵੇ ਸ਼ਬਦ ਰਸਾਲਾ, ਆਰਤਾ ਕੀਜੈ ਸ਼ਾਹ-ਪਾਤਸ਼ਾਹ ਕਾ, ਦੀਨ ਦੁਨੀ ਕੇ ਸ਼ਾਹਨਸ਼ਾਹ ਕਾ। ਆਰਤਾ ਕੀਜੈ ਨਾਨਕ ਸ਼ਾਹ ਪਾਤਸ਼ਾਹ ਕਾ"[੧੦]। ਇੱਥੇ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਜੀ ਨੂੰ ਸ਼ਾਹਾਂ ਦਾ ਸ਼ਾਹ, ਧਰਤੀ ਦੇ ਹਰ ਚਾਰੇ ਕੋਨਿਆਂ ਵਿਚ ਧਰਮਸ਼ਾਲਾ ਵਾਲਾ (ਰੱਬ ਦਾ ਘਰ); ਮਾਲਕ, ਦੀਨ-ਦੁਖੀਆਂ ਦੀ ਪਰਵਾਹ ਕਰਨ ਵਾਲਾ ਕਿਹਾ ਹੈ। ਇਹ ਪ੍ਰਸੰਸਾ

ਦੀ ਨਿਰੰਤਰ ਸੁਰ ਦਾ ਸਹੀ ਅਰਥ ਹੈ। ਬਾਬਾ ਸ੍ਰੀ ਚੰਦ ਦਾ 'ਗੁਰੂ ਨਾਨਕ ਸਹਿੰਸਰਨਾਮਾ' ('੧੦੦੦ ਨਾਮ') ਗੁਰੂ ਨਾਨਕ ਦੀ ਉਸਤਤ ਵਿਚ ਲਿਖੀਆਂ ਕਵਿਤਾਵਾਂ ਦਾ ਸੰਗ੍ਰਹਿ ਹੈ, ਜਿਵੇਂ ਕਿ "ਗੁਰੂ ਨਾਨਕ ਸਾਰੇ ਗਿਆਨ ਦਾ ਦਾਤਾ ਹੈ, ਪਾਪਾਂ ਦਾ ਨਾਸ਼ ਕਰਨ ਵਾਲਾ; ਸਰਬ-ਵਿਆਪਕ ਹੈ, ਸੰਸਾਰ ਦਾ ਸਿਰਜਣਹਾਰ ਅਤੇ ਮਾਲਕ ਹੈ"[੧੧] ਬਾਬਾ ਸ੍ਰੀ ਚੰਦ ਜੀ ਆਪਣੀ ਮਾਤ੍ਰਾ ਦੇ ਛੇਵੇਂ ਪਦ ਵਿਚ ਲਿਖਦੇ ਹਨ 'ਅਕਾਲ ਖਿੰਥਾ ਨਿਰਾਸ਼ ਝੋਲੀ', 'ਜੁਗਤ ਕਾ ਟੋਪ ਗੁਰਮੁਖੀ ਬੋਲੀ', ਇਸ ਤਰ੍ਹਾਂ ਉਨ੍ਹਾਂ ਨੇ ਪ੍ਰਭੂ ਪ੍ਰਾਪਤੀ ਲਈ ਗੁਰਮੁਖੀ ਦੀ ਮਹੱਤਤਾ ਉੱਤੇ ਜ਼ੋਰ ਦਿੱਤਾ ਹੈ[੧੨]। ਉਦਾਸੀ ਪਾਠਸ਼ਾਲਾਵਾਂ ਵਿਚ ਬੱਚਿਆਂ ਨੂੰ ਗੁਰਮੁਖੀ ਦੀ ਸਿੱਖਿਆ ਦਿੱਤੀ ਜਾਂਦੀ ਸੀ। ਬਹੁਤ ਸਾਰੇ ਨਾਮਵਰ ਸਿੱਖਾਂ ਨੇ ਉਦਾਸੀ ਅਧਿਆਪਕਾਂ ਦੇ ਚਰਨਾਂ ਵਿਚ ਰਹਿ ਕੇ ਗੁਰਮੁਖੀ ਸਿੱਖੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਧਿਐਨ ਲਈ ਸਿੱਖਿਆ ਦੀ ਸਮੱਗਰੀ ਸਿੱਖ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਵਿਦਵਾਨ ਸਿੱਖਾਂ ਦੀਆਂ ਪਵਿੱਤਰ ਲਿਖਤਾਂ ਸਨ। ਆਪਣੀਆਂ 'ਮਾਤ੍ਰਾਵਾਂ' ਦੇ ਅੰਤ ਵਿਚ ਬਾਬਾ ਸ੍ਰੀ ਚੰਦ ਜੀ ਆਖਦੇ ਹਨ, "ਜੋ ਕੋਈ ਵੀ ਇਨ੍ਹਾਂ ਮਾਤ੍ਰਾਵਾਂ ਦਾ ਪਾਠ ਕਰਦਾ ਜਾਂ ਸੁਣਦਾ ਹੈ, ਉਹ ਮੁਕਤ ਹੋ ਜਾਵੇਗਾ, ਮੈਂ ਬਾਰ-ਬਾਰ ਗੁਰੂ ਨਾਨਕ ਸਾਹਿਬ ਦੇ ਚਰਨਾਂ ਵਿਚ ਪ੍ਰਣਾਮ ਕਰਦਾ ਹਾਂ।[੧੩] ਬਾਬਾ ਸ੍ਰੀ ਚੰਦ ਜੀ ਦੀ ਮਹਾਨ ਉਦਾਸੀ ਪਰੰਪਰਾ ਦੀ ਸ਼ੁਰੂਆਤ ਬਾਰੇ ਪੂਰੀ ਤਰ੍ਹਾਂ ਖੋਜ ਕੀਤੀ ਜਾਣੀ ਚਾਹੀਦੀ ਹੈ।

ਬਾਬਾ ਸ੍ਰੀ ਚੰਦ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਵਿਚਾਰਾਂ ਦਾ ਪ੍ਰਚਾਰ ਆਪਣੇ ਵਿਲੱਖਣ ਢੰਗ ਨਾਲ ਕਰਨ ਲਈ ਜੀਵਨ ਸਮਰਪਿਤ ਕਰ ਦਿੱਤਾ। ਉਹ ਸਿੱਖ ਧਰਮ ਅਤੇ ਸੱਭਿਆਚਾਰ ਦੇ ਪ੍ਰਤੀਨਿਧ ਸਨ ਜੋ ਉਨ੍ਹਾਂ ਨੂੰ ਭਾਰਤ ਦੀ ਧਾਰਮਿਕ ਲਹਿਰ ਵਿਚ ਇੱਕ ਪ੍ਰਮੁੱਖ ਹਸਤੀ ਬਣਾਉਂਦਾ ਹੈ। ਉਨ੍ਹਾਂ ਨੇ ਦੇਸ਼ ਦੇ ਸਮਾਜਿਕ-ਰਾਜਨੀਤਕ ਦ੍ਰਿਸ਼ 'ਤੇ ਵੀ ਪ੍ਰਭਾਵ ਪਾਇਆ। ਉਨ੍ਹਾਂ ਨੇ ਅਤੇ ਉਨ੍ਹਾਂ ਦੇ ਅਗਲੇ ਪੈਰੋਕਾਰਾਂ ਨੇ ਇਸ ਸੰਪਰਦਾ ਨੂੰ ਵੱਖਰੀ ਪਛਾਣ ਦਿੱਤੀ। ਉਨ੍ਹਾਂ ਨੇ ਜੀਵਨ ਦੇ ਵੱਖ-ਵੱਖ ਖੇਤਰਾਂ, ਜਾਤ ਅਤੇ ਧਰਮ ਦੇ ਲੋਕਾਂ ਨੂੰ ਨਾਲ ਲਿਆ ਅਤੇ ਬੇਅੰਤ ਪ੍ਰਚਾਰ ਕੀਤਾ।

ਬਾਬਾ ਜੀ ਅਜਿਹੀ ਮਹਾਨ ਅਧਿਆਤਮਿਕ ਸ਼ਖ਼ਸੀਅਤ ਸਨ ਕਿ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਉਨ੍ਹਾਂ ਕੋਲ ਗਏ ਅਤੇ ਉਨ੍ਹਾਂ ਦਾ ਬੇਅੰਤ ਸਤਿਕਾਰ ਕੀਤਾ। ਇਸ ਤੋਂ ਇਲਾਵਾ, ਜਦੋਂ ਬਾਬਾ ਸ੍ਰੀ ਚੰਦ ਜੀ ਨੇ ਮਨੁੱਖ ਜਾਤੀ ਦੇ ਭਲੇ ਲਈ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਆਪਣਾ ਪੁੱਤਰ (ਬਾਬਾ ਗੁਰਦਿੱਤਾ ਜੀ) ਦੇਣ ਦੀ ਬੇਨਤੀ ਕੀਤੀ ਤਾਂ ਸ੍ਰੀ ਗੁਰੂ ਹਰਿਗੋਬਿੰਦ ਜੀ ਇੱਥੋਂ ਤਕ ਚਲੇ ਗਏ ਕਿ ਬੜੀ ਸ਼ਰਧਾ ਨਾਲ ਸਿਜਦਾ ਕਰਦਿਆਂ ਉਨ੍ਹਾਂ ਨੂੰ ਆਪਣਾ ਪੁੱਤਰ ਪੈਰੋਕਾਰ ਵਜੋਂ ਭੇਟ ਕਰ ਦਿੱਤਾ। ਬਾਅਦ ਵਿਚ ਬਾਬਾ ਸ੍ਰੀ ਚੰਦ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਆਪਣਾ ਉੱਤਰਾਧਿਕਾਰੀ ਥਾਪਿਆ।

ਵੱਖ-ਵੱਖ ਸਿੱਖ ਗੁਰੂ ਸਾਹਿਬਾਨ ਦੀ ਸਰਪ੍ਰਸਤੀ ਹੇਠ ਬਾਬਾ ਜੀ ਅਤੇ ਉਨ੍ਹਾਂ ਦੇ ਉੱਤਰਾ-ਅਧਿਕਾਰੀ ਬਾਬਾ ਗੁਰਦਿੱਤਾ ਜੀ ਨੇ ਚਾਰ ਧੂਣਿਆਂ ਅਤੇ ਛੇ ਬਖ਼ਸ਼ੀਸ਼ਾਂ ਦੀ ਸਥਾਪਨਾ ਕੀਤੀ। ਚਾਰ ਧੂਣਿਆਂ ਦੇ ਮੁਖੀ ਅਲਮਸਤ, ਗੋਇੰਦ, ਬੱਲੂ ਹਸਨਾ ਅਤੇ ਫੂਲ ਸ਼ਾਹ ਸਨ। ਛੇ ਬਖਸ਼ੀਸ਼ਾਂ ਦੀ ਅਗਵਾਈ ਸੁਥਰੇ ਸ਼ਾਹ, ਸੰਗਤ ਸਾਹਿਬ, ਜੀਤ ਮੱਲ, ਬਖਤ ਮੱਲ, ਭਗਤ ਭਗਵਾਨ ਅਤੇ ਮੀਹਾਂ ਸ਼ਾਹ ਕਰ ਕਰਦੇ ਰਹੇ। ਉਹ ਅਤੇ ਉਨ੍ਹਾਂ ਦੇ ਬਾਅਦ ਵਾਲੇ ਮਹੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿੱਖਿਆਵਾਂ ਦਾ ਪ੍ਰਚਾਰ ਕਰਨ ਵਿਚ ਗੁਰੂ ਸਾਹਿਬਾਨ ਦੀ ਪਾਵਨ ਰਹਿਨੁਮਾਈ ਹੇਠ ਅਹਿਮ ਭੂਮਿਕਾ ਨਿਭਾਉਂਦੇ ਰਹੇ ਸਨ। ਬਹੁਤ ਸਾਰੇ ਗੁਰਦੁਆਰਾ ਸਾਹਿਬਾਨ, ਸੰਗਤ ਜਾਂ ਧਰਮਸ਼ਾਲਾਵਾਂ ਹੋਂਦ ਵਿਚ ਆਏ ਜਿੱਥੋਂ ਸਿੱਖ ਧਰਮ ਦਾ ਪ੍ਰਚਾਰ ਨਿਵੇਕਲੇ ਢੰਗ ਨਾਲ ਹੋਇਆ। ਇਸ ਤੋਂ ਇਲਾਵਾ ਇਨ੍ਹਾਂ ਥਾਵਾਂ 'ਤੇ ਲੰਗਰ, ਸਿੱਖਿਆ, ਲੋੜਵੰਦ ਲੋਕਾਂ ਲਈ ਸਿਹਤ ਸੇਵਾਵਾਂ ਅਤੇ ਅਸਥਾਈ ਆਸਰਾ ਵੀ ਮੁਹੱਈਆ ਕਰਵਾਇਆ ਜਾਂਦਾ ਸੀ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਗੁਰਦੁਆਰਾ ਵਿਦਿਆਰਥੀਆਂ ਲਈ ਸਕੂਲ,ਆਤਮ ਜਗਿਆਸਾ ਵਾਲਿਆਂ ਲਈ ਗਿਆਨ ਉਪਦੇਸ਼ਕ ਆਚਾਰਯ, ਰੋਗੀਆਂ ਲਈ ਸਫ਼ਾ ਖ਼ਾਨਾ,ਭੁੱਖਿਆਂ ਲਈ ਅੰਨਪੂਰਣਾ, ਇਸਤਰੀ ਜਾਤਿ ਦੀ ਪਤ ਰੱਖਣ ਲਈ ਲੋਹ ਮਈ ਦੁਰਗਾ, ਅਤੇ ਮੁਸਾਫ਼ਰਾਂ ਲਈ ਵਿਸ਼੍ਰਾਮ ਦਾ ਅਸਥਾਨ ਹੈ।[੧੪]

**ਉਦਾਸੀ ਪ੍ਰਚਾਰਕਾਂ ਦੁਆਰਾ ਸਿੱਖ ਧਰਮ ਦਾ ਪ੍ਰਸਾਰ**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਡੇ ਦੇਸ਼ ਅਤੇ ਦੁਨੀਆ ਦੇ ਹੋਰ ਹਿੱਸਿਆਂ ਵਿਚ ਵੱਖ-ਵੱਖ ਸਥਾਨਾਂ ਦੀ ਯਾਤਰਾ ਕੀਤੀ, ਆਪਣੀਆਂ ਉਦਾਸੀਆਂ (ਪ੍ਰਚਾਰ ਫੇਰੀਆਂ) ਦੌਰਾਨ ਉਨ੍ਹਾਂ ਨੇ ਲੋਕਾਂ ਨੂੰ ਸਰਬ ਵਿਆਪਕ ਸੱਚ ਦੇ ਸੰਦੇਸ਼ ਤੇ ਧਾਰਮਿਕਤਾ ਦੁਆਰਾ ਆਤਮਾ ਨੂੰ ਮੁਕਤ ਕਰਨ ਲਈ ਉਪਦੇਸ਼ ਦਿੱਤਾ। ਬਾਅਦ ਵਿਚ ਵੱਖ-ਵੱਖ ਸਿੱਖ ਗੁਰੂ ਸਾਹਿਬਾਨ ਅਤੇ ਬਾਬਾ ਸ੍ਰੀ ਚੰਦ ਜੀ ਨੇ ਇਨ੍ਹਾਂ ਵਿੱਚੋਂ ਬਹੁਤ ਸਾਰੀਆਂ ਥਾਵਾਂ ਦਾ ਰਟਨ ਕੀਤਾ। ਇਸ ਦੀ ਯਾਦ ਵਿਚ ਕਈ ਗੁਰਦੁਆਰਾ ਸਾਹਿਬਾਨ ਸਥਾਪਿਤ ਕੀਤੇ ਗਏ, ਜਿਵੇਂ ਪਹਿਲਾਂ ਜ਼ਿਕਰ ਕੀਤਾ ਗਿਆ ਹੈ, ਸਰਬ ਵਿਆਪਕ ਪਰਮਾਤਮਾ ਦੇ ਆਤਮ-ਗਿਆਨੀ ਸੰਦੇਸ਼ ਵਾਹਕਾਂ ਦੁਆਰਾ ਇਨ੍ਹਾਂ ਸਥਾਨਾਂ ਦੀਆਂ ਪ੍ਰਸਿੱਧ ਫ਼ੇਰੀਆਂ ਦੀ ਪਵਿੱਤਰ ਯਾਦ ਵਿਚ ਜਿਨ੍ਹਾਂ ਸਥਾਨਾਂ ਨੂੰ ਉਸਾਰਿਆ ਗਿਆ, ਉਨ੍ਹਾਂ ਨੂੰ ਪਹਿਲਾਂ ਨਾਨਕਸ਼ਾਹੀ ਮਹੰਤਾਂ ਜਾਂ ਉਦਾਸੀਆਂ ਦੁਆਰਾ ਨਿਯੰਤਰਿਤ ਕੀਤਾ ਜਾਂਦਾ ਸੀ, ਜਿਨ੍ਹਾਂ ਨੂੰ ਸੰਗਤ ਜਾਂ ਨਾਨਕਸ਼ਾਹੀ ਸੰਗਤ ਕਿਹਾ ਜਾਂਦਾ ਹੈ। ਅਜਿਹੀਆਂ ਥਾਵਾਂ ਨਾਲ 'ਡੇਰਾ' ਜਾਂ 'ਅਖਾੜਾ' ਸ਼ਬਦ ਵੀ ਜੁੜਿਆ ਹੋਇਆ ਦੇਖਿਆ ਜਾ ਸਕਦਾ ਹੈ।

'ਡੇਰਾ' ਸ਼ਬਦ ਦਾ ਪੰਜਾਬੀ ਵਿਚ ਅਰਥ ਹੈ: ਠਹਿਰਣ ਦਾ ਸਥਾਨ। ਪੂਰਬੀ ਭਾਰਤ ਵਿਚ ਡੇਰੇ ਦੀ ਥਾਂ ਸ਼ਬਦ 'ਸੰਗਤ' ਵਰਤਿਆ ਜਾਂਦਾ ਹੈ। ਆਮ ਕਰਕੇ 'ਸੰਗਤ' ਵਜੋਂ ਜਾਣੇ ਜਾਂਦੇ ਨਾਨਕ-ਪੰਥੀ ਡੇਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਅਕਾਲ

ਪੁਰਖ ਨੂੰ ਮੰਨਣ ਵਾਲਿਆਂ ਦੀ ਨਿਗਰਾਨੀ ਹੇਠ ਬਾਬਾ ਸ੍ਰੀ ਚੰਦ ਜੀ ਦੇ ਸਮੇਂ ਤੋਂ ਹੋਂਦ ਵਿਚ ਆਏ ਸਨ ਪਰ ਇਹ ਸਿੱਖ ਧਰਮ ਦੀ ਮੁੱਖ ਧਾਰਾ ਤੋਂ ਕੁਝ ਵੱਖਰੇ ਸਨ। ਉਨ੍ਹਾਂ ਨੇ ਸਿੱਖ ਧਰਮ ਦੀ ਪਾਲਣਾ ਬਿਲਕੁਲ ਵੱਖਰੇ ਢੰਗ ਨਾਲ ਕੀਤੀ, ਹਾਲਾਂਕਿ ਕਈ ਮਾਮਲਿਆਂ ਵਿਚ ਇਹ ਸਿੱਖ ਧਰਮ ਨਾਲ ਸਮਾਨ ਹਨ। ਉਨ੍ਹਾਂ ਦਾ ਤਰੀਕਾ ਵੱਖਰਾ ਸੀ। ਉਦਾਸੀ ਮਹੰਤਾਂ ਨੇ ਪੂਰੇ ਭਾਰਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਚਾਰ ਕੀਤਾ ਅਤੇ ਉਨ੍ਹਾਂ ਦੇ ਪੈਰੋਕਾਰ ਨਾਨਕ-ਪੰਥੀ ਵਜੋਂ ਜਾਣੇ ਜਾਂਦੇ ਸਨ ਅਤੇ ਦੇਸ਼ ਦੇ ਪੂਰਬੀ ਹਿੱਸੇ ਵਿਚ ਆਮ ਕਰਕੇ ਉਨ੍ਹਾਂ ਨੂੰ ਨਾਨਕ-ਸ਼ਾਹੀ ਕਹਿੰਦੇ ਹਨ। ਬਿਹਾਰ ਦੇ ਮਗਧ ਖੇਤਰ ਵਿਚ ਕਰੀਬ ੩੬੦ ਅਜਿਹੇ ਅਹਿਮ ਡੇਰੇ ਹਨ,ਜਿੱਥੋਂ ਸਿੱਖ ਧਰਮ ਪੂਰਬ ਦੇ ਅੰਦਰਲੇ ਹਿੱਸੇ ਵਿਚ ਹੋਂਦ ਵਿਚ ਆਇਆ, ਡੂੰਘਾ ਫੈਲਿਆ ਅਤੇ ਆਮ ਤੌਰ 'ਤੇ ਇਨ੍ਹਾਂ ਨੂੰ 'ਨਾਨਕ ਸ਼ਾਹੀ ਸੰਗਤ' ਕਿਹਾ ਜਾਂਦਾ ਸੀ।[੧੫] ਇਹ 'ਡੇਰੇ' ਵਿਆਪਕ ਤੌਰ 'ਤੇ ਮਹੱਤਵਪੂਰਨ ਪ੍ਰਾਚੀਨ ਤੀਰਥ ਸਥਾਨਾਂ, ਵਪਾਰਕ ਕੇਂਦਰਾਂ ਅਤੇ ਇਤਿਹਾਸਿਕ ਸਥਾਨਾਂ ਉੱਤੇ ਮੌਜੂਦ ਹਨ।

ਭਾਈ ਕਾਨ੍ਹ ਸਿੰਘ ਨਾਭਾ ਨੇ 'ਅਖਾੜੇ' ਦੀ ਵਿਆਖਿਆ 'ਸੰਤਾਂ ਦੀ ਮੰਡਲੀ. ਉਦਾਸੀਆਂ ਅਤੇ ਨਿਰਮਲੇ ਸਾਧੂਆਂ ਦੇ ਨਿਯਮਾਂ ਵਿਚ ਆਏ ਹੋਏ ਧਰਮ ਪ੍ਰਚਾਰਕ ਜਥੇ..'[੧੬] ਵਜੋਂ ਕੀਤੀ ਹੈ। ਇਨ੍ਹਾਂ ਸਿੱਖ ਸਾਧੂਆਂ ਦੇ ਜਥੇ ਨੂੰ ਤੀਰਥ ਸਥਾਨਾਂ 'ਤੇ ਮੇਲਿਆਂ ਦੌਰਾਨ ਅਕਸਰ ਰਿਹਾਇਸ਼ ਅਤੇ ਭੋਜਨ ਲੱਭਣ ਵਿਚ ਮੁਸ਼ਕਲ ਪੇਸ਼ ਆਉਂਦੀ ਸੀ। ਦੱਖਣੀ ਪੰਗਤ ਦੇ ਮੁੱਢਲੇ ਸੰਸਥਾਪਕਾਂ ਵਿੱਚੋਂ ਇੱਕ ਮਹੰਤ ਪ੍ਰੀਤਮ ਦਾਸ ਨਿਰਬਾਨ ਨੇ ਪਹਿਲ ਕੀਤੀ ਅਤੇ ਰਾਏ ਨਾਨਕ ਰਾਮ (ਹੈਦਰਾਬਾਦ ਦੇ ਨਿਜ਼ਾਮ ਦੇ ਕਸਟਮ ਵਿਭਾਗ ਦੇ ਮੁਖੀ) ਸਮੇਤ ਉਸ ਸਮੇਂ ਦੇ ਕੁਝ ਬਹੁਤ ਅਮੀਰ ਸਿੱਖਾਂ ਨੂੰ 'ਅਖਾੜਿਆਂ' ਲਈ ਪੈਸਾ ਦਾਨ ਕਰਨ ਵਾਸਤੇ ਮਨਾ ਲਿਆ, (ਰਾਏ ਨਾਨਕ ਰਾਮ ਮਸ਼ਹੂਰ ਦੀਵਾਨ ਮਹਾਰਾਜਾ ਚੰਦੂ ਲਾਲ (੧੭੬੬-੧੮੪੫) ਦਾ ਚਾਚਾ ਸੀ, ਜਿਸ ਨੇ ਆਪਣੇ ਕੰਮ ਦੀ ਸ਼ੁਰੂਆਤ ਆਪਣੇ ਚਾਚਾ ਰਾਏ ਨਾਨਕ ਰਾਮ ਦੇ ਅਧੀਨ ਪੇਸ਼ਕਾਰ ਵਜੋਂ ਕੀਤੀ ਸੀ ਅਤੇ ਫਿਰ ਉਹ ਨਿਜ਼ਾਮ ਦਾ ਪ੍ਰਧਾਨ ਮੰਤਰੀ ਬਣ ਗਿਆ ਅਤੇ ਉਸ ਨੇ ਪੈਂਤੀ ਸਾਲ ਤਕ ਇਸ ਅਹੁਦੇ 'ਤੇ ਸੇਵਾ ਨਿਭਾਈ। ਉੱਘੇ ਵਕੀਲ ਸਰ ਹੈਨਰੀ ਰਸਲ ਜੋ ਬਾਅਦ ਵਿਚ ਬੰਗਾਲ ਦੇ ਚੀਫ਼ ਜਸਟਿਸ ਬਣੇ, ਸਮੇਤ ਬ੍ਰਿਟਿਸ਼ ਰਈਸ ਉਨ੍ਹਾਂ ਦਾ ਬਹੁਤ ਜ਼ਿਆਦਾ ਸਤਿਕਾਰ ਕਰਦੇ ਸਨ)।[੧੭] ਪੰਚਾਇਤੀ ਅਖਾੜੇ ਦੇ ਗਠਨ ਲਈ ਰਾਏ ਨਾਨਕ ਰਾਮ ਨੇ ਸੱਤ ਲੱਖ ਰੁਪਏ ਦਾਨ ਕੀਤੇ।[੧੮] ਉਨ੍ਹਾਂ ਸਮਿਆਂ ਵਿਚ ੧੭੭੯ ਵਿਚ ਪ੍ਰਯਾਗ, ਇਲਾਹਾਬਾਦ ਵਿਚ ਪੰਚਾਇਤੀ ਕੇਂਦਰੀ ਅਖਾੜੇ ਦੀ ਉਸਾਰੀ ਲਈ ਦਾਨ ਦੀ ਇਹ ਬਹੁਤ ਵੱਡੀ ਰਕਮ ਸੀ, ਇਸ ਕੇਂਦਰੀ ਅਖਾੜੇ ਦੀਆਂ ਕਈ ਹੋਰ ਤੀਰਥ ਸਥਾਨਾਂ ਜਿਵੇਂ ਹਰਦੁਆਰ, ਗਯਾ, ਪੁਰੀ ਅਤੇ ਹੋਰ ਕਈ ਥਾਵਾਂ ਉੱਪਰ ਸ਼ਾਖਾਵਾਂ ਸਨ। ਇੱਕ ਹੋਰ ਕੇਂਦਰੀ ਸੰਸਥਾ ਸ੍ਰੀ ਗੁਰੂ ਨਯਾ ਅਖਾੜਾ ਉਦਾਸੀਨ, ਜੋ ਉਦਾਸੀਆਂ ਦੇ ਛੋਟੇ ਅਖਾੜੇ ਵਜੋਂ ਪ੍ਰਸਿੱਧ ਹੈ ਨੂੰ ਹਰਿਦੁਆਰ ਦੇ ਨੇੜੇ ਕਨਖਲ ਵਿਖੇ

ਸੰਗਤ ਸਾਹਿਬ (ਭਾਈ ਫੇਰੂ) ਸ਼ਾਖਾ ਦੁਆਰਾ ੧੯੩੯ ਵਿਚ ਸਥਾਪਿਤ ਕੀਤਾ ਗਿਆ।[੧੯] ਮੈਂ (ਲੇਖਕ) ਵੱਖ-ਵੱਖ ਖੇਤਰਾਂ ਵਿਚ ਕਈ ਬਜ਼ੁਰਗ ਮਹੰਤਾਂ ਨੂੰ ਮਿਲਿਆ, ਉਨ੍ਹਾਂ ਨੇ ਖੁਲਾਸਾ ਕੀਤਾ ਕਿ ਪਿਛਲੇ ਮਹੰਤਾਂ ਤੋਂ ਗੁਰਮੁਖੀ ਲਿਪੀ ਸਿੱਖਣੀ ਬਹੁਤ ਲਾਜ਼ਮੀ ਸੀ। ਇਨ੍ਹਾਂ ਡੇਰਿਆਂ ਦੀ ਸਾਂਭ-ਸੰਭਾਲ ਅਤੇ ਮਹੰਤਾਂ ਦੇ ਖਰਚੇ, ਕਿਰਾਏ ਅਤੇ ਹੋਰ ਸਰੋਤਾਂ ਤੋਂ ਨਿਕਲਦੇ ਸਨ। ਨਾਨਕ ਸ਼ਾਹ ਪੰਥੀਆਂ ਦੇ ਕਈ ਪਰਵਾਰ ਅਜੇ ਵੀ ਇਨ੍ਹਾਂ ਡੇਰਿਆਂ ਜਾਂ ਸੰਗਤਾਂ ਨਾਲ ਸੰਬੰਧ ਰੱਖਦੇ ਹਨ ਅਤੇ ਵੱਖ-ਵੱਖ ਧਾਰਮਿਕ ਤਿਉਹਾਰਾਂ ਮੌਕੇ ਉਨ੍ਹਾਂ ਦੇ ਦਰਸ਼ਨ ਕਰਦੇ ਹਨ।

### ‘ਸੰਗਤ’ ਦੀ ਸਥਾਪਨਾ

ਇਸ ਅਣਕਹੀ ਕਹਾਣੀ ਨੂੰ ਵਿਸਥਾਰ ਵਿਚ ਦੱਸਣ ਨਾਲ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਕਾਲ ਤੋਂ ਉਨ੍ਹੀਵੀਂ ਸਦੀ ਤਕ ਆਏ ਬਦਲਾਅ ਦੌਰਾਨ, ਇਹ ਮਹਾਂਪੁਰਸ਼ਾਂ ਦੇ ਉਹ ਚੋਣਵੇਂ ਸਮੂਹ ਹਨ ਜਿਨ੍ਹਾਂ ਨੇ ਲਾਸਾਨੀ ਮੁਹਾਰਤ ਨਾਲ ਸਿੱਖ ਧਰਮ ਦੇ ਵਿਕਾਸ ਦੀ ਕਹਾਣੀ ਦੇ ਥੰਮ੍ਹ ਉਸਾਰੇ। ਚਾਰ ਸੌ ਸਾਲਾਂ ਦੀ ਮਿਆਦ ਦੇ ਅੰਦਰ ਹੋਂਦ ਵਿਚ ਆਏ ਅਣਗਿਣਤ ਡੇਰਿਆਂ ਜਾਂ ਸੰਗਤ ਬਾਰੇ ਖੋਜ ਕਰਨ ਅਤੇ ਉਨ੍ਹਾਂ ਦੀ ਇਤਿਹਾਸਿਕ ਮਹੱਤਤਾ ਨੂੰ ਸਮਝਣ ਵਿਚ ਮਦਦ ਕਰਨ ਲਈ ਮੈਂ ਇੱਥੇ ਇਨ੍ਹਾਂ ਦਾ ਲੇਖਾ ਦੇਣਾ ਚਾਹੁੰਦਾ ਹਾਂ।

ਕੁਝ ਮੁੱਢਲੇ ਅਤੇ ਨਾਮਵਰ ਸਿੱਖਾਂ ਨੇ ਉਨ੍ਹਾਂ ਦੀ ਸਥਾਪਨਾ ਕਰਨ ਅਤੇ ਚਲਾਉਣ ਵਿਚ ਮਦਦ ਕੀਤੀ। ਬਾਰੀ, ਚੋਟੀ, ਕੱਚੀ, ਪੱਕੀ, ਨਾਈ, ਪੁਰਾਨੀ, ਨੀਚੀ, ਉੱਚੀ, ਟਕਸਾਲ ਆਦਿ[੨੦] ਹਜ਼ਾਰਾਂ ਸੰਗਤ ਆਪਣੇ ਕਾਲਕ੍ਰਮ, ਭੌਤਿਕ ਅਤੇ ਜਨਸੰਖਿਆ ਸੰਬੰਧੀ ਭਿੰਨਤਾਵਾਂ ਸਮੇਤ ਮੌਜੂਦ ਹਨ।

ਜਦ ਅਸੀਂ ਭਾਰਤੀ ਉਪ-ਮਹਾਂਦੀਪ ਦੇ ਵੱਖ-ਵੱਖ ਹਿੱਸਿਆਂ ਦੀ ਯਾਤਰਾ ਕਰਦੇ ਹਾਂ ਤਾਂ ਸਾਨੂੰ ਬੇਹੱਦ ਦੂਰ-ਦੁਰਾਡੇ ਦੇ ਹਿੱਸਿਆਂ ਵਿਚ ਵੀ ਬਹੁਤ ਸਾਰੀ ਸੰਗਤ ਜਾਂ ਉਦਾਸੀ-ਡੇਰੇ ਮਿਲਦੇ ਹਨ। ਇਹ ਸਿੱਖ ਧਰਮ ਵਿਚ ਵਿਸ਼ਵਾਸ ਰੱਖਣ ਵਾਲੇ ਜਾਂ ਗੁਰੂ ਸਾਹਿਬਾਨ ਦਾ ਡੂੰਘਾ ਸਤਿਕਾਰ ਕਰਨ ਵਾਲੇ ਅਮੀਰ ਲੋਕਾਂ ਦੀ ਮਦਦ ਨਾਲ ਖੜ੍ਹੇ ਕੀਤੇ ਗਏ ਸਨ। ਉਨ੍ਹਾਂ ਨੇ ਅਜਿਹੀ ਸੰਗਤ ਨੂੰ ਵੱਡੀਆਂ ਜਾਇਦਾਦਾਂ ਦਿੱਤੀਆਂ ਤਾਂ ਜੋ ਉਹ ਸਹੀ ਢੰਗ ਨਾਲ ਕੰਮ ਕਰ ਸਕਣ ਅਤੇ ਰੋਜ਼ਾਨਾ ਦੇ ਖਰਚੇ ਉਠਾ ਸਕਣ। ਉਦਾਸੀਆਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਦਾ ਪ੍ਰਚਾਰ ਕੀਤਾ ਅਤੇ ਗੁਰੂ ਸਾਹਿਬਾਨ ਦੀ ਬਾਣੀ ਦਾ ਪਾਠ ਕੀਤਾ, ਪਰ ਉਨ੍ਹਾਂ ਨੇ ਆਪਣੀ ਵੱਖਰੀ ਪਛਾਣ ਬਣਾਈ ਰੱਖੀ, ਇਸ ਪਛਾਣ ਕਰਕੇ ਉਨ੍ਹਾਂ ਦੇ ਪੈਰੋਕਾਰ ਅਕਸਰ ਨਾਨਕ-ਪੰਥੀ ਕਹਾਉਂਦੇ ਹਨ। ਇਹ ਉਪ-ਮਹਾਂਦੀਪ ਦੀ ਹਰ ਦਿਸ਼ਾ ਵਿਚ ਵੱਖ-ਵੱਖ ਸਥਾਨਾਂ ਵਿਚ ਫੈਲੇ ਹੋਏ ਸਨ। ਮਹੰਤਾਂ ਨੇ ਪਿਆਰ ਤੇ ਸਮਾਨਤਾ ਦਾ ਸੰਦੇਸ਼ ਦਿੱਤਾ ਜੋ ਉਨ੍ਹਾਂ ਨੂੰ ਪੰਜ ਸੌ ਸਾਲ ਪਹਿਲਾਂ ਮਹਾਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿੱਤਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਰਤ

ਵਿਚ ਸਮਾਜ ਨੂੰ ਖਰਾਬ ਕਰਨ ਵਾਲੀ ਜਾਤੀ ਪ੍ਰਥਾ ਨੂੰ ਰੱਦ ਕੀਤਾ ਅਤੇ ਚੁਣੌਤੀ ਦਿੱਤੀ। ਸਿੱਖ ਧਰਮ ਨਾਂ ਦਾ ਨਵਾਂ ਧਰਮ ਹੋਂਦ ਵਿਚ ਆਇਆ। ਇਸ ਧਰਮ ਨੇ ਵੱਖ-ਵੱਖ ਪੜਾਵਾਂ ਵਿਚ ਸੰਸਥਾਗਤ ਰੂਪ ਧਾਰਿਆ। ਨਾਨਕ-ਪੰਥੀ ੧੯ਵੀਂ ਸਦੀ ਦੇ ਅੰਤ ਤਕ ਸਦੀਆਂ ਵਿਚ ਫੈਲੀ ਹੋਈ ਭਗਤੀ ਦੀ ਗਾਥਾ ਹੈ। ਇਹ ਫ਼ਲਸਫ਼ੇ, ਇਤਿਹਾਸ, ਮਿਥਿਹਾਸ ਅਤੇ ਲੋਕਧਾਰਾ ਦਾ ਮਿਸ਼ਰਨ ਹੈ, ਅਤੇ ਇਸ ਪਰੰਪਰਾ ਬਾਰੇ ਅਣਬੁੱਝੇ ਅਤੇ ਪਰੇਸ਼ਾਨ ਕਰਨ ਵਾਲੇ ਸਵਾਲ ਉਠਾਉਂਦਾ ਹੈ।

**ਬਾਬਾ ਸ੍ਰੀ ਚੰਦ ਅਤੇ ਗੁਰੂ-ਕਾਲ ਤੋਂ ਬਾਅਦ ਬਦਲਾਅ**

ਗੁਰੂ-ਕਾਲ ਦੌਰਾਨ ਅਤੇ ਉਸ ਤੋਂ ਬਾਅਦ ਦਾ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸਮਰਪਿਤ ਗੁਰਸਿੱਖਾਂ ਜਾਂ ਉਦਾਸੀ ਮਹੰਤਾਂ ਦੇ ਸੁਰੱਖਿਅਤ ਅਤੇ ਸਮਰੱਥ ਹੱਥਾਂ ਵਿਚ ਸੀ। ਉਪ-ਮਹਾਂਦੀਪ ਦੇ ਕੋਨੇ-ਕੋਨੇ ਤੋਂ ਲੋਕ ਵੱਡੀ ਗਿਣਤੀ ਇਸ ਧਰਮ ਵਿਚ ਸ਼ਾਮਲ ਹੋਏ। ਅਠਾਰ੍ਹਵੀਂ ਸਦੀ ਦੇ ਅੰਤ ਵਿਚ ਮਹਾਨ ਸਿੱਖ ਸ਼ਕਤੀ ਦੇ ਉਭਾਰ ਕਾਰਨ ਅਤੇ ਸਾਰੇ ਭਾਰਤ ਵਿਚ ਹੋਰ ਬਹੁਤ ਸਾਰੇ ਛੋਟੇ ਰਾਜ ਉਭਰਨ ਕਰਕੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਅਤੇ ਨਾਨਕ ਪੰਥੀ ਡੇਰਿਆਂ ਨਾਲ ਵੱਡੀ ਪੱਧਰ ਉੱਪਰ ਜ਼ਮੀਨਾਂ ਅਤੇ ਜਾਇਦਾਦਾਂ ਜੁੜੀਆਂ। ਉਹ ਮਾਲੀਆ-ਮੁਕਤ ਜਾਂ 'ਬੇਲਗਾਨ' ਸਨ ਇਸ ਕਾਰਨ ਧਾਰਮਿਕ ਸਥਾਨਾਂ ਦੀ ਸਾਂਭ-ਸੰਭਾਲ ਲਈ ਆਮਦਨ ਕਈ ਗੁਣਾ ਵਧ ਗਈ ਅਤੇ ਉਨ੍ਹਾਂ ਨੇ ਸੁਚਾਰੂ ਢੰਗ ਨਾਲ ਕੰਮ ਕਰਨਾ ਸ਼ੁਰੂ ਕਰ ਦਿੱਤਾ। ਗੁਰਸਿੱਖਾਂ ਜਾਂ ਗੁਰਮੁਖਾਂ ਦੀ ਸ਼ਮੂਲੀਅਤ ਤੇ ਸੁਝਾਵਾਂ ਅਨੁਸਾਰ ਇਨ੍ਹਾਂ ਸਥਾਨਾਂ ਦਾ ਪ੍ਰਬੰਧ ਕੀਤਾ ਗਿਆ ਅਤੇ ਅਹਿਮ ਫੈਸਲੇ ਲਏ ਗਏ। ਪਰ, ਸਮੇਂ ਦੇ ਨਾਲ ਕੁਝ ਮਹੰਤਾਂ ਜਾਂ ਉਨ੍ਹਾਂ ਦੇ ਉੱਤਰਅਧਿਕਾਰੀਆਂ ਨੇ ਇਸ ਕੰਮ-ਕਾਜ ਦੀ ਸ਼ੈਲੀ ਬਦਲ ਦਿੱਤੀ। ਇਨ੍ਹਾਂ ਸੰਪਤੀਆਂ ਤੋਂ ਚੰਗੀ ਆਮਦਨ ਨੇ ਉਨ੍ਹਾਂ ਦੀ ਜੀਵਨ ਸ਼ੈਲੀ ਨੂੰ ਬਦਲ ਦਿੱਤਾ ਹੈ। ਮਹੰਤ ਭੌਤਿਕ ਵਾਦੀ ਅਤੇ ਭ੍ਰਿਸ਼ਟ ਹੋ ਗਏ ਅਤੇ ਸੋਚਣ ਲੱਗੇ ਕਿ ਇਹ ਜਾਇਦਾਦਾਂ ਉਨ੍ਹਾਂ ਦੇ ਨਿੱਜੀ ਆਰਾਮਦਾਇਕ ਜੀਵਨ ਲਈ ਹੀ ਸਨ। ਕਈ ਗੁਰਦੁਆਰਾ ਸਾਹਿਬਾਨ ਦੀ ਹਦੂਦ ਅੰਦਰ ਅਨੈਤਿਕ ਕੰਮ ਕੀਤੇ ਜਾਣ ਲੱਗੇ।

ਬਾਬਾ ਸ੍ਰੀ ਚੰਦ ਜੀ ਦੇ ਸਮੇਂ ਤੋਂ ਲੈ ਕੇ ਗੁਰਬਾਣੀ, ਸਿੱਖ ਇਤਿਹਾਸ ਅਤੇ ਦਰਸ਼ਨ ਦੀ ਵਿਆਖਿਆ ਕਰਨ ਦੀ ਮੌਖਿਕ ਪਰੰਪਰਾ ਸੀ। ਬਾਅਦ ਵਿਚ ਅੰਗਰੇਜ਼ਾਂ ਦੇ ਰਾਜ ਦੌਰਾਨ ਸਿੱਖਾਂ ਦੇ ਫ਼ਲਸਫ਼ੇ ਅਤੇ ਇਤਿਹਾਸ ਨੂੰ ਵਿਗਾੜ ਕੇ ਲਿਖੇ ਜਾਣ ਦੀ ਸ਼ੁਰੂਆਤ ਹੋਈ। ਇਸ ਨਾਲ ਸਿੱਖਾਂ ਵਿਚ ਫੁੱਟ ਪੈ ਗਈ, ਸਿੱਖ ਧਰਮ ਦੇ ਮਜ਼ਬੂਤ ਥੰਮ੍ਹਾਂ ਨੂੰ ਕਮਜ਼ੋਰ ਕਰਨ ਲਈ ਕੁਝ ਮਹੰਤਾਂ ਅਤੇ ਹੋਰ ਸਵੈ-ਸਾਧਕਾਂ ਨੂੰ ਵਿਸ਼ੇਸ਼ ਸਹੂਲਤਾਂ ਪ੍ਰਦਾਨ ਕੀਤੀਆਂ ਗਈਆਂ। ਸਿੱਖ ਧਰਮ ਦੀ ਮੌਲਿਕਤਾ ਅਤੇ ਅਸਲੀਅਤ ਨੂੰ ਪਾਸੇ ਕਰਕੇ ਬਹੁਤ ਸਾਰੀਆਂ ਨਵੀਆਂ ਵਿਆਖਿਆਵਾਂ ਕੀਤੀਆਂ ਗਈਆਂ। ਇਸ ਦਾ ਨਤੀਜਾ ਸਿਸਟਮ ਦਾ ਪਤਨ ਹੋ ਨਿਬੜਿਆ। ਮਹੰਤਾਂ ਦੇ ਹੱਥਾਂ ਵਿਚ

ਨਨਕਾਣਾ ਸਾਹਿਬ ਦੇ ਪ੍ਰਬੰਧ ਵਿਚ ਨਿਘਾਰ ਸਮੇਤ ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਉਦਾਹਰਣਾਂ ਹਨ।

ਇਸ ਵਰਤਾਰੇ ਨੇ ਸਾਰਾ ਦ੍ਰਿਸ਼ ਬਦਲ ਦਿੱਤਾ। ਸਿੱਖਾਂ ਵਿਚ ਨਰਾਜ਼ਗੀ ਦਿਨੋਂ ਦਿਨ ਵੱਧਦੀ ਗਈ। ਅੰਗਰੇਜ਼ਾਂ ਨੇ ਇਸ ਦਾ ਫ਼ਾਇਦਾ ਉਠਾਇਆ ਅਤੇ ਉਨ੍ਹਾਂ ਨੇ ਮਹੰਤਾਂ ਨੂੰ ਸ਼ਹਿ ਦਿੱਤੀ ਤੇ ਉਹ ਅੰਗਰੇਜ਼ਾਂ ਦੇ ਵਫ਼ਾਦਾਰ ਬਣ ਗਏ।

ਨਾਨਕਸ਼ਾਹੀ ਜਾਂ ਉਦਾਸੀ ਦੇ ਮੂਲ ਰੂਪ ਅਤੇ ਰੂਹ ਦਾ ਪ੍ਰਚਾਰ ਵੀਹਵੀਂ ਸਦੀ ਵਿਚ ਖ਼ਤਮ ਹੋ ਗਿਆ। ਉਨ੍ਹਾਂ ਨਾਲ ਜੁੜੀਆਂ ਵੱਡੀ ਗਿਣਤੀ ਸੰਗਤਾਂ ਟੁੱਟ ਗਈਆਂ ਅਤੇ ਬਹੁਤ ਘੱਟ ਗਿਣਤੀ ਵਿਚ ਰਹਿ ਗਈਆਂ। ਹੁਣ ਅਜਿਹੀ ਕੋਈ 'ਸੰਗਤ' ਨਹੀਂ ਦਿਖਦੀ ਅਤੇ ਇਸ ਪਰੰਪਰਾ ਦੇ ਪੈਰੋਕਾਰ ਲੱਗਭਗ ਗਾਇਬ ਹੋ ਗਏ ਹਨ। ਹੌਲੀ-ਹੌਲੀ ਪੁਰਾਣੇ ਕੰਪਲੈਕਸਾਂ ਅਤੇ ਜ਼ਮੀਨ ਦੇ ਵੱਡੇ ਹਿੱਸਿਆਂ ਵਿਚ ਖੜ੍ਹੀਆਂ ਇਮਾਰਤਾਂ ਨੂੰ ਢਾਹ ਦਿੱਤਾ ਗਿਆ ਹੈ। ਇਸ ਮਲਬੇ ਦੇ ਅੰਦਰ ਇਤਿਹਾਸ, ਸੱਭਿਆਚਾਰ ਅਤੇ ਇਨ੍ਹਾਂ ਸਥਾਨਾਂ ਦੇ ਜੀਵਨ ਢੰਗ ਦਾ ਇੱਕ ਵੱਡਾ ਹਿੱਸਾ ਅਲੋਪ ਹੋ ਗਿਆ ਹੈ। ਹੁਣ ਗੁੰਮਨਾਮ ਪੁਰਾਣੀਆਂ ਇਮਾਰਤਾਂ ਨੂੰ ਢਾਹੁਣਾ ਨਾਨਕਸ਼ਾਹੀਆਂ ਦੀ ਗੁੰਮ ਹੋਈ ਪਛਾਣ ਦੀ ਕਹਾਣੀ ਬਿਆਨ ਕਰਦੀਆਂ ਹਨ। ਇਤਿਹਾਸ ਦਾ ਇਹ ਜ਼ਖ਼ਮ ਕਦੇ ਨਹੀਂ ਭਰੇਗਾ।

**ਭਵਿੱਖ ਲਈ ਤਿਆਰੀ**

ਬਾਬਾ ਸ੍ਰੀ ਚੰਦ ਜੀ ਦਾ ਨਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਕੋਈ ਮਤਭੇਦ ਸੀ ਅਤੇ ਨਾ ਹੀ ਉਨ੍ਹਾਂ ਨੇ ਕਿਸੇ ਨਵੇਂ ਫ਼ਲਸਫੇ ਨੂੰ ਬਿਆਨਿਆ। ਉਨ੍ਹਾਂ ਨੇ ਇਸ ਸੰਕਲਪ ਨੂੰ ਰੂਹਾਨੀਅਤ ਦੇ ਆਪਣੇ ਤਰੀਕੇ ਨਾਲ ਵਿਆਪਕ ਭਾਰਤੀ ਸੰਸਾਰ ਵਿਚ ਪਹੁੰਚਾਇਆ। ਜੇਕਰ ਭਾਰਤ ਵਿਚ 'ਧਰਮ' ਬਚਿਆ ਹੈ ਤਾਂ ਇਹ ਇਸ ਲਈ ਹੈ ਕਿ ਇੱਥੇ ਇਹੋ ਜਿਹੀਆਂ ਨੇਕ ਰੂਹਾਂ ਦਾ ਜਨਮ ਇਸ ਜੋਤ ਨੂੰ ਜਗਦੀ ਰੱਖਣ ਲਈ ਹੋਇਆ। ਅਤੀਤ ਵਿਚ, ਬਾਬਾ ਸ੍ਰੀ ਚੰਦ ਜੀ ਦੇ ਮਹਾਨ ਵਿਚਾਰ ਉਪ-ਮਹਾਂਦੀਪ ਦੇ ਹਰ ਕੋਨੇ ਵਿਚ ਫੈਲੇ। ੧੮ਵੀਂ ਅਤੇ ੧੯ਵੀਂ ਸਦੀ ਦੀਆਂ ਕਈ ਪੁਰਾ-ਲੇਖ ਸਮੱਗਰੀਆਂ 'ਤੇ ਆਧਾਰਿਤ ਮੇਰੀ ਖੋਜ ਅਨੁਸਾਰ ਉਨ੍ਹਾਂ ਦੇ ਵਿਚਾਰਾਂ ਨੂੰ ਵੱਡੀ ਆਬਾਦੀ ਦੁਆਰਾ ਅਮਲ ਵਿਚ ਲਿਆਂਦਾ ਗਿਆ। ਇਸ ਲਈ, ਸਾਡੇ ਆਪਣੇ ਭਾਈਚਾਰੇ ਨੂੰ ਕਿਰਪਾ ਨਾਲ ਸਵੀਕਾਰ ਕਰਨ ਦੀ ਲੋੜ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰ-ਤੱਤ ਤਕ ਪਹੁੰਚਣ ਦੇ ਵਿਚਾਰਾਂ ਦੇ ਵੱਖੋ-ਵੱਖਰੇ ਢੰਗ ਹਨ। ਜੇਕਰ ਅਸੀਂ ਅਜਿਹੇ ਦਾਰਸ਼ਨਿਕ ਵਿਚਾਰ, ਜੋ ਸਾਡੇ ਡਰ ਅਤੇ ਅਸੁਰੱਖਿਆ ਦੀ ਭਾਵਨਾ ਨੂੰ ਦੂਰ ਕਰਨ ਵਿਚ ਮਦਦ ਕਰ ਸਕਦੇ ਹਨ ਦੀ ਮਹਾਨਤਾ ਨੂੰ ਸਮਝਦੇ ਹਾਂ ਤਾਂ ਬਾਬਾ ਸ੍ਰੀ ਚੰਦ ਜੀ ਅਤੇ ਉਨ੍ਹਾਂ ਦੇ ਪੈਰੋਕਾਰਾਂ ਦੇ ਵੱਡੇ ਵਰਗ ਨੂੰ ਸਹੀ ਮਾਨਤਾ ਅਤੇ ਸਨਮਾਨ ਮਿਲਣਾ ਚਾਹੀਦਾ ਹੈ। ਇਸ ਨੂੰ ਉਨ੍ਹਾਂ ਦੁਆਰਾ ਸਥਾਪਿਤ 'ਸੰਗਤ' ਮੁੜ ਸਥਾਪਿਤ ਕਰਕੇ ਕੀਤਾ ਜਾ ਸਕਦਾ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਫ਼ਲਸਫੇ ਦਾ ਸੱਚਾ ਪ੍ਰਚਾਰ ਮੂਲ ਭਾਵਨਾ ਨਾਲ ਮੁੜ ਸ਼ੁਰੂ

ਕੀਤਾ ਜਾ ਸਕਦਾ ਹੈ। ਸਥਾਈ ਪ੍ਰਦਰਸ਼ਨੀ ਹਾਲ ਦੀ ਸਥਾਪਨਾ ਅਤੇ ਉਨ੍ਹਾਂ ਦੀ ਦੁਰਲੱਭ ਪ੍ਰਤਿਭਾ ਦੇ ਦਰਸ਼ਨ ਕਰਵਾਉਣ ਦੀ ਕੋਸ਼ਿਸ਼ ਜਿੰਨੇ ਤਰੀਕਿਆਂ ਨਾਲ ਸੰਭਵ ਹੋ ਸਕੇ ਕੀਤੀ ਜਾਣੀ ਚਾਹੀਦੀ ਹੈ। ਨਾਨਕ ਪੰਥੀਆਂ ਦੀ ਵੱਡੀ ਗਿਣਤੀ ਨੂੰ ਸਿੱਖ ਧਰਮ ਦੀ ਵਿਚਾਰਧਾਰਾ ਅਤੇ ਉਨ੍ਹਾਂ ਦੀਆਂ ਮੁਢਲੀਆਂ ਪਰੰਪਰਾਵਾਂ ਨਾਲ ਜੋੜਿਆ ਜਾਣਾ ਅਜੇ ਬਾਕੀ ਹੈ।

ਅਧਿਆਤਮਿਕ ਅਮਲ ਦੀ ਵੱਡੀ ਖੋਜ ਦੀ ਲਾਜ਼ਮੀ ਲੋੜ ਜੀਵਨ ਵਿਚ ਵਿਅਕਤੀਗਤ ਟੀਚਿਆਂ ਨੂੰ ਪੂਰਾ ਕਰਦੇ ਹੋਏ ਉਜਾਗਰ ਹੋਣੀ ਚਾਹੀਦੀ ਹੈ। ਸਾਡੇ ਵਿੱਚੋਂ ਜਿਹੜੇ ਇੱਕ ਛੋਟੇ ਜਿਹੇ ਉਪਰਾਲੇ ਨਾਲ ਕੰਮ ਕਰਨ ਦੀ ਕੋਸ਼ਿਸ਼ ਕਰ ਰਹੇ ਹਨ, ਉਹ ਸ੍ਰੀ ਗੁਰੂ ਨਾਨਕ ਦੇਵ ਜੀ, ਉਨ੍ਹਾਂ ਤੋਂ ਬਾਅਦ ਦੇ ਮਹਾਨ ਗੁਰੂ ਸਾਹਿਬਾਨ, ਬਾਬਾ ਸ੍ਰੀ ਚੰਦ ਜੀ ਅਤੇ ਸਦੀਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬੇਅੰਤ ਪਿਆਰ, ਉਤਸ਼ਾਹ ਅਤੇ ਪ੍ਰੇਰਨਾ ਪ੍ਰਾਪਤ ਕਰਨ ਲਈ ਬੇਹੱਦ ਸ਼ੁਕਰਗੁਜ਼ਾਰ ਮਹਿਸੂਸ ਕਰਦੇ ਹਨ। ਅਸੀਂ ਉਨ੍ਹਾਂ ਦੇ ਆਸ਼ੀਰਵਾਦ ਦੇ ਲਈ ਅਰਦਾਸ ਕਰਦੇ ਹਾਂ ਜੋ ਸਹੀ ਰਸਤੇ 'ਤੇ ਚੱਲਣ ਲਈ ਸਾਡੀ ਸਭ ਤੋਂ ਵੱਡੀ ਦੌਲਤ ਹਨ। ਅਜਿਹਾ ਬਦਲਾਅ ਲਿਆਉਣ ਲਈ, ਸਾਨੂੰ ਅਜਿਹੇ ਉੱਚਤਮ ਵਿਚਾਰਾਂ ਨੂੰ ਸਮਝਣ ਅਤੇ ਉਨ੍ਹਾਂ ਦੀ ਦ੍ਰਿਸ਼ਟੀ ਸੰਸਾਰ ਨਾਲ ਸਾਂਝੀ ਕਰਨ ਦੀ ਲੋੜ ਹੈ। ਇਹ ਸਾਨੂੰ ਨਿਰੰਤਰ ਸੰਪੂਰਨਤਾ ਭਰਪੂਰ ਜ਼ਿੰਦਗੀ ਜਿਊਣ ਦੇ ਯੋਗ ਬਣਾਵੇਗਾ ਅਤੇ ਸੰਭਾਵਿਤ ਤੌਰ 'ਤੇ ਸਾਨੂੰ ਉਦੇਸ਼-ਪੂਰਨ ਅਤੇ ਭਾਵਨਾਤਮਕ ਸੰਤੁਸ਼ਟੀਜਨਕ ਜੀਵਨ ਦੀ ਸਮਝ ਪ੍ਰਦਾਨ ਕਰੇਗਾ।

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਸਿੱਖਾਂ ਦੀਆਂ ਪੀੜ੍ਹੀਆਂ ਅਤੇ ਨਾਨਕ-ਪੰਥੀ ਵੀਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਸ ਬੇਮਿਸਾਲ ਪ੍ਰਚਾਰਕ ਦੇ ਮਹਾਨ ਕਾਰਜ ਲਈ ਸਦਾ ਤਤਪਰ ਰਹਿਣਗੇ। ਬਾਬਾ ਸ੍ਰੀ ਚੰਦ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪੂਰਨ ਤੌਰ 'ਤੇ ਆਪਣਾ ਗੁਰੂ ਮੰਨਿਆ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਰੇ 'ਹੁਕਮਾਂ' ਦੀ ਪਾਲਣਾ ਕੀਤੀ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤ ਕੀਤੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਦਾ ਪ੍ਰਚਾਰ ਕੀਤਾ। ਉਨ੍ਹਾਂ ਦੀਆਂ ਸਿੱਖਿਆਵਾਂ ਦੁਖੀ ਰੂਹਾਂ ਨੂੰ ਚੰਗਾ ਕਰਨ ਵਾਲਾ ਮਲ੍ਹਮ ਹੋਣਗੀਆਂ। ਮੈਨੂੰ ਪੂਰਾ ਯਕੀਨ ਹੈ ਕਿ ਬਾਬਾ ਸ੍ਰੀ ਚੰਦ ਜੀ ਨਾਨਕ ਪੰਥੀ ਜਾਂ ਨਾਨਕਸ਼ਾਹੀ ਸੰਪਰਦਾਵਾਂ ਦੀ ਪੁਨਰ-ਸੁਰਜੀਤੀ ਦਾ ਸ਼ਕਤੀਸ਼ਾਲੀ ਪ੍ਰਤੀਕ ਬਣ ਸਕਦੇ ਹਨ, ਜੋ ਸਿੱਖ ਧਰਮ ਦੇ ਵੱਡੇ ਘਰ ਦਾ ਇੱਕ ਮਹੱਤਵਪੂਰਨ ਅੰਗ ਹਨ। ਇਹ ਅੱਜ ਦੀ ਫੌਰੀ ਲੋੜ ਹੈ।

**ਹਵਾਲੇ :**

੧. *Oxford dictionary*

੨. *Webster dictionary*

੩. *The Encyclopaedia of Sikhism,* volume IV, page 234, Editor-in-Chief –Harbans Singh,Punjabi University, Patiala.

੪. *ਸ੍ਰੀ ਚੰਦਰਾ ਆਚਾਰਯ ਜੀ ਔਰ ਉਦਾਸੀਨ ਸੰਪ੍ਰਦਾਇ,* ਓਮ ਪ੍ਰਕਾਸ਼ ਉਦਾਸੀ, ਦੂਜਾ ਐਡੀਸਨ, ੨੦੧੭, ਅਧਿਆਇ ੯-, ਸ੍ਰੀ ਚੰਦਰਾ ਜੀ ਕੀ ਧਰਮ ਯਾਤਰਾ, ਪੰਨਾ ੩੬

੫. *The Encyclopaedia of Sikhism,* volume IV, page 234, Editor-in-Chief – Harbans Singh, Punjabi University, Patiala).

੬. ਓਹੀ

੭. ਬਾਬਾ ਸ੍ਰੀ ਚੰਦ ਜੀ ਦੀ ਉਮਰ ਬਾਰੇ ਵੱਖ-ਵੱਖ ਮੱਤ ਹਨ। ਤੁਲਨਾ ਲਈ : ਗਿਆਨੀ ਈਸ਼ਰ ਸਿੰਘ ਨਾਰਾ, ਇਤਿਹਾਸ ਬਾਬਾ ਸ੍ਰੀ ਚੰਦ ਜੀ ਸਾਹਿਬ ਅਤੇ ਉਦਾਸੀਨ ਸੰਪ੍ਰਦਾਇ, ਦਿੱਲੀ, ੧੯੭੫, ਪੰਨਾ ੨੩੭, ਅਨੁਸਾਰ ਬਾਬਾ ਸ੍ਰੀ ਚੰਦ ਜੀ ਨੇ ਆਪਣੇ ਆਖਰੀ ਸਾਹ ੧੪੯ ਸਾਲ ਦੀ ਲੰਬੀ ਉਮਰ ਉੱਪਰ ਲਏ। ਬਾਕੀਆਂ ਅਨੁਸਾਰ ਉਹ ਇਸ ਤੋਂ ਪਹਿਲਾਂ ਪੂਰੇ ਹੋਏ। ਉਦਾਹਰਣ ਲਈ, *ਮਹਾਨ ਕੋਸ਼,* ਪਟਿਆਲਾ, ੧੯੭੪ ਦੇ ਪੰਨਾ ੨੫੧ ਉਪਰ ਦੇਖੋ ਜੋ ਸਾਲ ੧੪੯੪-੧੬੧੨ ਦੱਸਦਾ ਹੈ)

੮. *Yogiraj Udasinacharya Bhagwan Sri Chand* by Jai Raj Udasin, page 25, published by Baba Virsa Singh in 1994 as research paper on Baba Sri Chand for seminars organised by Gobind Sadan, Institute for Advanced Studies in Comparative Religion.

੯. Dr. Harnam Singh Shaan, *Sayings of Guru Nanak* (Guru Nanak Bachanawali), 1969, Sidha Gosht, page 522, True Recluse or SachhaUdasi (738)

੧੦. ਡਾ. ਮਹਿੰਦਰ ਕੌਰ (ਗਿੱਲ), *ਬਾਬਾ ਸ੍ਰੀ ਚੰਦ ਅਤੇ ਉਦਾਸੀ ਮਤ,* ਪੰਨਾ ੫, ਸ੍ਰੀ ਚੰਦ ਪ੍ਰਕਾਸ਼ ਵੱਲੋਂ 'ਬਾਬਾ ਸ੍ਰੀ ਚੰਦ ਜੀ ਮੁੱਖ ਆਰਤਾ'।

੧੧. ਬਾਬਾ ਸ੍ਰੀ ਚੰਦ, *ਗੁਰੂ ਨਾਨਕ ਸਹੰਸਰਨਾਮਾ,* ਸਲੋਕ ੪, ਬਾਬਾ ਵਿਰਸਾ ਸਿੰਘ ਦੁਆਰਾ ਲਿਖਿਆ ਮੁੱਖਬੰਦ, ਗੋਬਿੰਦ ਸਦਨ, ਬਾਬਾ ਸ੍ਰੀ ਚੰਦ, ਪੰਨਾ II, ੧੯੯੪ ਵਿਚ ਬਾਬਾ ਵਿਰਸਾ ਸਿੰਘ ਦੁਆਰਾ ਪ੍ਰਕਾਸ਼ਿਤ, ੧੯੮੮ ਅਤੇ ੧੯੮੯ ਵਿਚ ਗੋਬਿੰਦ ਸਦਨ, Institute for Advanced Studies in Comparitive Religion ਦੁਆਰਾ ਆਯੋਜਿਤ ਸੈਮੀਨਾਰਾਂ ਵਿਚ ਬਾਬਾ ਸ੍ਰੀ ਚੰਦ ਉੱਪਰ ਪ੍ਰਕਾਸ਼ਿਤ ਖੋਜ-ਪੱਤਰ।

੧੨. ੳ) ਸ੍ਰੀ ਮਾਤਰਾ ਸਾਹਿਬ ਜੀ, ਸ੍ਰੀ ਰਾਮੇਸ਼ਵਰ ਦੱਤ ਸ਼ਾਸਤਰੀ (ਅਖਾੜਾ ਬ੍ਰਹਮ ਬੂਟਾ, ਅੰਮ੍ਰਿਤਸਰ) ਦੁਆਰਾ ਪ੍ਰਕਾਸ਼ਿਤ। ਅ) ਸਵਾਮੀ ਬ੍ਰਹਮ ਦੇਵ ਉਦਾਸੀ, ਗਿਆਨ ਕੀ ਗੋਦੜੀ, (ਭਾਸ਼ਯ ਆਤਮਿਕ ਵਿਆਖਿਆ ਮਾਤਰਾ ਬਾਣੀ, ਬਾਬਾ ਸ੍ਰੀ ਚੰਦ ਜੀ), ਪੰਨਾ ੧੧੧.

੧੩. ਬਾਬਾ ਸ੍ਰੀ ਚੰਦ, ਮਾਤਰਾ ਸਾਹਿਬ, ਬਾਬਾ ਵਿਰਸਾ ਸਿੰਘ ਦੁਆਰਾ ਲਿਖਿਆ ਮੁੱਖ ਬੰਦ, ਗੋਬਿੰਦ ਸਦਨ, ਬਾਬਾ ਸ੍ਰੀ ਚੰਦ, ਪੰਨਾ II, ੧੯੯੪ ਵਿਚ ਬਾਬਾ ਵਿਰਸਾ ਸਿੰਘ ਦੁਆਰਾ ਪ੍ਰਕਾਸ਼ਿਤ, ੧੯੮੮ ਅਤੇ ੧੯੮੯ ਵਿਚ ਗੋਬਿੰਦ ਸਦਨ, Institute for Advanced Studies in Comparitive Religion ਦੁਆਰਾ ਆਯੋਜਿਤ ਸੈਮੀਨਾਰਾਂ ਵਿਚ ਬਾਬਾ ਸ੍ਰੀ ਚੰਦ ਉੱਪਰ ਪ੍ਰਕਾਸ਼ਿਤ ਖੋਜ-ਪੱਤਰ।

੧੪. ਕਾਨ੍ਹ ਸਿੰਘ ਨਾਭਾ, ਗੁਰੂ- ਸ਼ਬਦ ਰਤਨਾਕਰ, *ਮਹਾਨ ਕੋਸ਼*, ੧੯੩੦, ਪੰਨਾ ੨੧, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਅੰਗਰੇਜ਼ੀ ਵਿਚ ਅਨੁਵਾਦਿਤ (Encyclopaedia of Sikh literature, volume II, page 1051, 2008).

੧੫. Ved Prakash, Sikhs of Bihar, page 158.

ਸਿੱਖ ਧਰਮ ਦਾ ਪ੍ਰਚਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਹੁਤ ਹੀ ਕੱਟੜ ਪੈਰੋਕਾਰ ਭਗਤ ਭਗਵਾਨ ਗਿਰੀ ਨੇ ਕੀਤਾ। ਪ੍ਰਸਿੱਧ ਭਗਤ ਭਗਵਾਨ ਨੂੰ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਜੀ ਨੇ ਆਸ਼ੀਰਵਾਦ ਅਰਥਾਤ 'ਬਖ਼ਸ਼ੀਸ' ਦਿੱਤੀ ਸੀ। ਉਹ ਛੇ ਬਖ਼ਸ਼ੀਸਾਂ ਵਿੱਚੋਂ ਇੱਕ ਦਾ ਮੁਖੀ ਸੀ। ਇਸ ਉਦਾਸੀ ਸੰਤ ਨੂੰ ਸਿੱਖ ਪਰੰਪਰਾ ਅਤੇ ਇਤਿਹਾਸ ਵਿਚ ਉਨ੍ਹਾਂ ਦੇ ਸਤਿਕਾਰ ਕਰਕੇ ਯਾਦ ਕੀਤਾ ਜਾਂਦਾ ਹੈ। ਉਨ੍ਹਾਂ ਦਾ ਪਰਿਵਾਰਕ ਨਾਮ ਭਗਵਾਨ ਗਿਰੀ ਸੀ। ਕਿਹਾ ਜਾਂਦਾ ਹੈ ਕਿ ਉਨ੍ਹਾਂ ਦਾ ਜਨਮ ਬੋਧ ਗਯਾ ਦੇ ਇਕ ਬ੍ਰਾਹਮਣ ਪਰਿਵਾਰ ਵਿਚ ਹੋਇਆ ਸੀ ਅਤੇ ਉਹ ਛੋਟੀ ਉਮਰ ਵਿਚ ਹੀ ਸੰਨਿਆਸੀ ਬਣ ਗਏ ਸਨ। ਜਦੋਂ ਉਹ ਸ਼ਾਂਤੀ ਦੀ ਭਾਲ ਵਿਚ ਇੱਕ ਥਾਂ ਤੋਂ ਦੂਜੀ ਥਾਂ ਜਾ ਰਹੇ ਸੀ ਤਾਂ ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਦਾ ਮਹਾਨ ਉਪਦੇਸ਼ ਸੁਣਿਆ ਅਤੇ ਉਹ ਕੀਰਤਪੁਰ ਸਾਹਿਬ ਵਿਖੇ ਗੁਰੂ ਨਾਨਕ ਦੇ ਸੱਤਵੇਂ ਉੱਤਰਾਅਧਿਕਾਰੀ ਸ੍ਰੀ ਗੁਰੂ ਹਰਿਰਾਇ ਜੀ ਨੂੰ ਮਿਲੇ। ਸ੍ਰੀ ਗੁਰੂ ਹਰਿਰਾਇ ਜੀ ਨੇ ਉਸ ਨੂੰ ਸਿੱਖ ਵਜੋਂ ਆਸ਼ੀਰਵਾਦ ਦਿੱਤਾ ਅਤੇ ਉਸ ਦਾ ਨਾਮ ਭਗਤ ਭਗਵਾਨ ਰੱਖਿਆ। ਇੱਥੇ ਗੁਰੂ ਜੀ ਨੇ ਉਸ ਨੂੰ ਸਿੱਖ ਧਰਮ ਦੇ ਪ੍ਰਚਾਰ ਵਿਚ ਸ਼ਾਮਲ ਕੀਤਾ ਜੋ ਉਨ੍ਹਾਂ ਨੇ ਪੂਰਬੀ ਭਾਰਤ ਵਿਚ ਬਹੁਤ ਸਾਰੀਆਂ ਥਾਂਵਾਂ ਉੱਤੇ ਉਦਾਸੀ ਡੇਰੇ ਸਥਾਪਤੀ ਕਰਕੇ ਕੀਤਾ। ਉਸ ਦੇ ਚੇਲਿਆਂ ਅਤੇ ਉੱਤਰਾਅਧਿਕਾਰੀਆਂ ਨੇ ਪੂਰੇ ਬਿਹਾਰ ਅਤੇ ਪੂਰਬੀ ਭਾਰਤ ਦੀਆਂ ਹੋਰਾਂ ਥਾਵਾਂ ਉੱਪਰ ਤੇ ਪੱਛਮ ਵਿਚ ਸਿੰਧ (ਪਾਕਿਸਤਾਨ) ਤਕ ਸਿੱਖ ਧਰਮ ਫ਼ੈਲਾਇਆ।

੧੬. ਕਾਨ੍ਹ ਸਿੰਘ ਨਾਭਾ, *ਗੁਰ- ਸ਼ਬਦ ਰਤਨਾਕਰ, ਮਹਾਨਕੋਸ਼,* ੧੯੩੦, ਪੰਨਾ ੨੧, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਅੰਗਰੇਜ਼ੀ ਵਿਚ ਅਨੁਵਾਦਿਤ *(Encyclopaedia of Sikh literature,* volumeI, page 89-90, 2006)

੧੭. C.E. BUCKLAND, C.I.E. *(Indian Civil Service, retired),* Dictionary of Indian Biography, 1905. Page 79.

੧੮. Harbans Singh, *The Encyclopaedia of Sikhism,* vol. I, 1992, p.64, Pbi Univ., Patiala.

੧੯. ਓਹੀ

੨੦. 'ਸੰਗਤਾਂ' ਦੀ ਇਹ ਵਿਭਿੰਨਤਾ ਅਤੇ ਨਾਮ ਲੇਖਕ ਨੂੰ ਦੋ ਦਹਾਕਿਆਂ ਦੇ ਖੋਜ-ਕਾਰਜ ਦੌਰਾਨ ਦੇਖਣ ਨੂੰ ਮਿਲੇ।

***ਮੂਲ ਅੰਗਰੇਜ਼ੀ ਲੇਖ ਦਾ ਪੰਜਾਬੀ ਅਨੁਵਾਦ:***

*-ਡਾ. ਲਖਬੀਰ ਸਿੰਘ*
*ਗੁਰੂ ਨਾਨਕ ਦੇਵ ਯੂਨੀਵਰਸਿਟੀ,*
*ਸ੍ਰੀ ਅੰਮ੍ਰਿਤਸਰ।*

# ਗੁਰਦੁਆਰਾ ਸਾਹਿਬ : ਸਿਹਤ ਸਿੱਖਿਆ ਦਾ ਕੇਂਦਰ

*-ਡਾ. ਪਰਮਵੀਰ ਸਿੰਘ**

*-ਡਾ. ਸੰਪੂਰਨ ਸਿੰਘ*

ਸਿੱਖ ਧਰਮ ਦੀ ਵਿਲੱਖਣਤਾ ਇਹ ਹੈ ਕਿ ਇਹ ਗੁਰੂ ਦੁਆਰਾ ਨਿਰਧਾਰਿਤ ਨਰੋਈ ਜੀਵਨ-ਜਾਚ ਵੀ ਹੈ ਤੇ ਨਿਭਾਉਣ ਹਿੱਤ ਦਿਲੀ ਧਰਮ ਵੀ ਹੈ। ਇਸ ਸੰਬੰਧੀ ਲੋੜੀਂਦੇ ਪ੍ਰਮਾਣ ਅਤੇ ਇਨ੍ਹਾਂ ਦਾ ਵਿਸਥਾਰਿਤ ਵੇਰਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੱਖ-ਵੱਖ ਸੰਕੇਤਾਂ ਦੇ ਰੂਪ ਵਿਚ ਦਰਜ ਹੈ। ਮਨੁੱਖੀ ਜੀਵਨ ਨੂੰ ਦੁਨੀਆ ਵਿਚ ਮੌਜੂਦ ਸਾਰੇ ਧਰਮ ਅਮੋਲਕ ਮੰਨਦੇ ਹਨ ਤੇ ਸਰਬੋਤਮ ਵੀ, ਇਸ ਸੰਬੰਧ ਵਿਚ ਹੀ ਹਰ ਧਰਮ ਦਾ ਆਪਣਾ ਇਕ ਸਿਧਾਂਤਕ ਪਰਿਪੇਖ ਹੈ। ਮਨੁੱਖੀ ਮਾਨਸਿਕਤਾ ਦਾ ਇੱਕ ਪੱਖ ਇਹ ਵੀ ਹੈ ਕਿ ਮਨੁੱਖੀ ਵੱਸੋਂ ਦੇਹ ਗੁਰੂ ਨੂੰ ਮੰਨਣ ਦੀ ਧਾਰਨਾ ਨੂੰ ਬਹੁਤ ਅਪਣਾਉਂਦੀ ਹੈ। ਵੱਖ-ਵੱਖ ਧਰਮਾਂ ਦੇ ਵਿਸ਼ਵਾਸ ਅਨੁਸਾਰ ਪਰਮਾਤਮਾ ਦੇਹ ਰੂਪ ਵਿਚ ਦੁਨੀਆ ਵਿਚ ਆਇਆ ਹੈ ਅਤੇ ਦੁਨੀਆ ਦਾ ਕਲਿਆਣ ਕੀਤਾ। ਸਿੱਖ ਧਰਮ ਵਿਚ ਦਸ ਗੁਰੂ ਸਾਹਿਬਾਨ ਅਤੇ ਹੁਣ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਸਾਡੀ ਅਗਵਾਈ ਕਰ ਰਹੇ ਹਨ। ਸਵੇਰੇ, ਦੁਪਹਿਰੇ, ਸ਼ਾਮ, ਦੁਖ-ਸੁਖ ਵਿਚ ਸਿੱਖ ਸਮਾਜ ਦਾ ਪੂਰਨ ਓਟ ਆਸਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਹਨ। ਸਿੱਖ ਦੀਆਂ ਜੀਵਨ ਗਤੀਵਿਧੀਆਂ, ਜਨਮ ਤੋਂ ਮੌਤ ਤਕ ਸੰਪੂਰਨ ਕਾਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੁੜੀਆਂ ਹੋਈਆਂ ਹਨ। ਇਨ੍ਹਾਂ ਸਾਰੀਆਂ ਕੜੀਆਂ ਨੂੰ ਜੋੜਨ ਲਈ ਸਰਬ ਸਾਂਝਾ, ਸਰਬ ਪ੍ਰਮਾਣਿਤ ਅਤੇ ਸਾਂਝਾ ਸਥਾਨ ਵੀ ਬਣਾਇਆ ਗਿਆ ਜਿਸ ਨੂੰ ਗੁਰਦੁਆਰਾ ਸਾਹਿਬ ਆਖਦੇ ਹਾਂ। ਗੁਰਦੁਆਰਾ ਗੁਰੂ ਅਸਥਾਨ ਹੈ। ਇਸ ਦੇ ਕੁਝ ਸੰਕੇਤਕ ਚਿੰਨ੍ਹ ਵੀ ਹਨ ਅਤੇ ਇਸ ਸਥਾਨ 'ਤੇ ਹਰ ਕੋਈ ਬਿਨਾਂ ਜਾਤ-ਪਾਤ, ਊਚ-ਨੀਚ, ਭੇਦ-ਭਾਵ ਦੇ ਅਤੇ ਨਿਰਭਉ-ਨਿਰਵੈਰ ਰਹਿੰਦਿਆਂ ਵਿਚਰਦਾ ਹੈ। ਇਸ ਅਮਲ ਦੀ ਪਾਲਣਾ ਕਰਨੀ ਹੀ ਸਿੱਖ ਹੋਣ ਦੀ ਅਤੇ ਸਿੱਖੀ ਦੇ ਅਨੁਯਾਈ ਹੋਣ ਦੀ ਨਿਸ਼ਾਨੀ ਹੈ। ਜੇਕਰ ਅਜਿਹਾ ਪ੍ਰਭਾਵ ਸਿੱਖ ਤੋਂ ਅਤੇ ਗੁਰਦੁਆਰੇ ਤੋਂ ਨਹੀਂ ਮਿਲ ਰਿਹਾ ਤਾਂ ਇਹ ਪੜਚੋਲਣਾ ਪਵੇਗਾ ਕਿ ਕਮੀ ਕਿੱਥੇ ਹੈ?

ਗੁਰਦੁਆਰਾ ਸਾਹਿਬ ਦਾ ਸ਼ਬਦੀ ਅਰਥ "ਗੁਰੂ ਦਾ ਘਰ" ਜਾਂ "ਗੁਰੂ ਦਾ ਦੁਆਰਾ" ਹੈ। "ਗੁਰਦੁਆਰਾ" ਸ਼ਬਦ ਦੀ ਮਹੱਤਤਾ ਸਿੱਖੀ ਦੇ ਮੁੱਢ ਨਾਲ ਜੁੜੀ ਹੋਈ ਹੈ। ਜੇਕਰ ਇਤਿਹਾਸਿਕ ਪੱਖ ਤੋਂ ਵੇਖਿਆ ਜਾਵੇ ਤਾਂ ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' (ਪੰਨਾ-੪੧੭) ਅਤੇ ਇਨਸਾਈਕਲੋਪੀਡੀਆ ਆਫ਼ ਸਿੱਖਇਜ਼ਮ (ਪੰਨਾ-੧੪੬ ਤੋਂ ੧੪੮) ਦੇ ਰਾਹੀਂ ਸੌਖਿਆਂ ਹੀ ਸਮਝ ਆ ਸਕਦਾ ਹੈ ਕਿ ਗੁਰਦੁਆਰਾ

**ਸਪੋਰਟਸ ਸਾਇੰਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ. +੯੧੯੮੭੨੨-੩੫੨੯੯*

ਭਾਵ ਗੁਰੂ ਦੀ ਮਾਰਫਤ ਜਾਂ ਗੁਰੂ ਦੇ ਜ਼ਰੀਏ ਜਾਂ ਗੁਰੂ ਦੀ ਰਹਿਣ ਜਗ੍ਹਾ ਜਾਂ ਗੁਰੂ ਦਾ ਘਰ ਆਦਿ। ਪਰੰਤੂ ਇਹ ਵੀ ਸੱਚੋ ਸੱਚ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਸਿੱਖ ਧਰਮ ਵਿਚ ਧਰਮ ਦਾ ਅਸਥਾਨ (ਜੋ ਪਹਿਲਾਂ ਤੋਂ ਪ੍ਰਚਲਿਤ ਸੀ) ਨੂੰ "ਧਰਮਸਾਲਾ" ਕਿਹਾ ਗਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਗੁਰੂ ਅਰਜਨ ਦੇਵ ਜੀ ਦੇ ਸਮੇਂ "ਧਰਮਸਾਲਾ" ਦੀ ਇਕ ਹੋਰ ਸੰਗਯਾ ਹਰਿਮੰਦਿਰ ਵੀ ਬਣੀ ਜੋ ਕਿ ਬਾਅਦ ਵਿਚ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਵਿਚ "ਧਰਮਸਾਲਾ" ਤੋਂ "ਗੁਰਦੁਆਰਾ" ਬਣ ਗਈ ਅਤੇ ਫਿਰ ਇਹ ਹੀ ਸਥਾਈ ਤੌਰ 'ਤੇ ਸਥਾਪਿਤ ਹੋ ਗਈ ਹੈ। ਸਿੱਖ ਜਾਂ ਸਿੱਖ ਧਰਮ ਦੇ ਅਨੁਯਾਈ ਹਰ ਉਸ ਸਥਾਨ ਨੂੰ ਗੁਰਦੁਆਰਾ ਮੰਨਦੇ ਹਨ ਜਿਸ ਜਗ੍ਹਾਂ ਨੂੰ ਦਸ ਗੁਰੂ ਸਾਹਿਬਾਨਾਂ ਵੱਲੋਂ ਧਰਮ ਪ੍ਰਚਾਰ ਲਈ ਜਾਂ ਧਰਮ ਦੀ ਚਰਚਾ ਲਈ ਬਣਾਇਆ ਗਿਆ। ਇਸ ਤੋਂ ਇਲਾਵਾ ਜਿਸ ਸਥਾਨ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਰੋਜ਼ਾਨਾ ਹੁੰਦਾ ਹੈ ਨੂੰ "ਗੁਰਦੁਆਰਾ" ਕਿਹਾ ਜਾਣ ਲੱਗਾ। ਇਹ ਨਿਰਧਾਰਿਤ ਕਰਨ ਲਈ ਕਿ ਇਸ ਸਥਾਨ 'ਤੇ ਗੁਰਦੁਆਰਾ ਹੈ ਕੁਝ ਵਿਸ਼ੇਸ਼ ਸੰਕੇਤ ਚਿੰਨ੍ਹ ਵੀ ਸਥਾਪਿਤ ਕੀਤੇ ਗਏ ਜਿਵੇਂ ਮੁਢਲਾ ਸੰਕੇਤ ਨਿਸ਼ਾਨ ਸਾਹਿਬ ਹੈ। ਇਹ ਦੱਸਦਾ ਹੈ ਕਿ ਇੱਥੇ ਗੁਰੂ ਘਰ ਹੈ ਅਤੇ ਇਹ ਸਥਾਨ "ਗੁਰਦੁਆਰਾ" ਹੈ। ਗੁਰਦੁਆਰਾ ਸਾਹਿਬ ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਦੋਵੇਂ ਯੋਜਕ ਹਨ ਭਾਵ ਇਕ ਦੀ ਹੋਂਦ ਨਹੀਂ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਦੋਂ "ਹਰਿਮੰਦਰ" ਸਥਾਪਿਤ ਕੀਤਾ ਤਾਂ ਇਸ ਦੇ ਚਾਰ ਦਰਵਾਜ਼ੇ ਸੰਕੇਤਕ ਹਨ *"ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ"* ਇੱਥੋਂ ਹੀ ਮੁੱਢ ਬੱਝਦਾ ਹੈ ਕਿ ਗੁਰਦੁਆਰਾ, ਗੁਰੂ ਦੀ ਹੋਂਦ, ਆਪਸੀ ਭਾਈਚਾਰਕ ਸਾਂਝ ਅਤੇ ਸਿਹਤਯਾਬੀ ਦਾ ਪ੍ਰਤੀਕ ਹੈ।

"ਗੁਰਦੁਆਰਾ" ਗੁਰੂ ਦੇ ਅਸਥਾਨ ਦੇ ਨਾਲ-ਨਾਲ ਧਰਮ ਚਰਚਾ ਦਾ ਸਥਾਨ, ਧਰਮ-ਪ੍ਰਚਾਰ ਦਾ ਕੇਂਦਰ, ਆਤਮ ਜਿਗਿਆਸਾ ਦਾ ਸਰੋਤ, ਸਿਖਿਆਰਥੀਆਂ ਲਈ ਸਿੱਖਿਆ ਦਾ ਕੇਂਦਰ, ਗਿਆਨ ਦਾ ਸੋਮਾ, ਰੋਗੀਆਂ ਲਈ ਸ਼ਫਾਖਾਨਾ, ਭੁੱਖਿਆਂ ਦੀ ਤ੍ਰਿਪਤੀ ਲਈ ਅੰਨ-ਸਰੋਤ, ਮੁਸਾਫ਼ਿਰਾਂ ਲਈ ਵਿਸ਼ਰਾਮ ਜਗ੍ਹਾ ਅਤੇ ਖਾਸ ਤੌਰ 'ਤੇ ਕਮਜ਼ੋਰਾਂ ਤੇ ਇਸਤਰੀਆਂ ਲਈ ਪਤ ਦਾ ਲੋਹਮਈ ਦੁਰਗ। ਭਾਵ ਇਹ ਕਿ ਇਸ ਸਮਾਜ ਦੇ ਅਤੇ ਜੀਵਨ ਦੇ ਹਰ ਵਰਗ ਅਤੇ ਪਹਿਲੂ ਲਈ ਲੋੜੀਂਦੀ ਸਭ ਤੋਂ ਸੁਰੱਖਿਅਤ ਅਤੇ ਵਿਸ਼ਵਾਸਯੋਗ ਸਥਾਪਤੀ ਦਾ ਸੋਮਾ ਹੈ। ਇਤਿਹਾਸ ਦੱਸਦਾ ਹੈ ਕਿ ਮੁਢਲੀ ਪੜ੍ਹਾਈ ਲਈ, ਸਿੱਖਿਆ ਲਈ "ਗੁਰਦੁਆਰੇ" ਦੀ ਵਰਤੋਂ ਬਹੁਤ ਲੰਮੇ ਸਮੇਂ ਤੋਂ ਹੋਈ ਹੈ ਅਤੇ ਹੁਣ ਵੀ ਹੋ ਰਹੀ ਹੈ। ਇਸ ਦੀ ਪ੍ਰੋੜ੍ਹਤਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕੀ ਕਮੇਟੀ ਵੱਲੋਂ ਵੱਖ-ਵੱਖ ਗੁਰ ਅਸਥਾਨਾਂ ਤੋਂ ਚਲਾਏ ਜਾਂਦੇ ਸਕੂਲ, ਕਾਲਜ ਖੁਦ ਹਨ। ਗੁਰਬਾਣੀ ਆਪਣੇ ਆਪ ਵਿਚ ਸਿੱਖਿਆ, ਸਿਹਤ, ਰੂਹਾਨੀਆਤ, ਫ਼ਲਸਫ਼ੇ ਅਤੇ ਸਮਾਜਿਕ ਜੀਵਨ ਦਾ ਧੁਰਾ ਹੈ ਜਿਸ ਵਿਚ ਇਨ੍ਹਾਂ ਪਹਿਲੂਆਂ ਉੱਪਰ ਬਹੁਤ ਤਾਕੀਦ ਨਾਲ ਹਰ ਸੁਨੇਹਾ ਦਿੱਤਾ ਗਿਆ ਹੈ। ਸਿੱਖਿਆ, ਸਿਹਤ ਅਤੇ ਸਮਾਜਿਕ ਸਰੋਕਾਰਾਂ ਬਿਨਾਂ ਧਰਮ, ਧਾਰਮਿਕਤਾ ਤੇ ਜੀਵਨ

ਦੀ ਹੀ ਧਾਰਨਾ ਬਦਲ ਜਾਂਦੀ ਹੈ। ਇਸ ਲਈ ਜੇਕਰ ਇਨ੍ਹਾਂ ਵਿਸ਼ਿਆਂ ਨੂੰ ਮਨੁੱਖੀ ਉੱਨਤੀ ਨਾਲ ਜੋੜਨਾ ਹੈ ਤਾਂ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਸਿੱਖਿਆ, ਸਿਹਤ ਅਤੇ ਸਮਾਜਿਕ ਸਰੋਕਾਰਾਂ ਨੂੰ ਮੂਲ ਤੋਂ ਸਮਝਿਆ ਜਾਵੇ ਅਤੇ ਫਿਰ ਅਪਣਾਇਆ ਜਾਵੇ। ਸਿੱਖਿਅਤ ਮਨੁੱਖ ਹੀ ਸਿਹਤ ਪ੍ਰਤੀ ਜਾਗਰੂਕ ਹੋ ਸਕਦਾ ਹੈ ਅਤੇ ਸਿਹਤਮੰਦ ਮਨੁੱਖਾਂ ਦਾ ਸਮੂਹ ਹੀ ਚੰਗੇ ਸਮਾਜਿਕ ਢਾਂਚੇ ਨੂੰ ਸਿਰਜ ਸਕਦਾ ਹੈ। ਸਿੱਖ ਧਰਮ ਵਿੱਚ ਸਿੱਖੀ, ਸਿੱਖਿਆ ਅਤੇ ਗੁਰ-ਵਿਚਾਰ ਦੀ ਸੰਕੇਤਕ ਪੂਰਤੀ ਹੈ ਅਤੇ ਇਸ ਤੋਂ ਅਗਾਂਹ ਚੱਲਣ ਹਿੱਤ ਸੋਝੀ ਲਈ ਗੁਰਦੁਆਰਾ ਸਾਹਿਬ ਦੀ ਹੋਂਦ ਬਹੁਤ ਜ਼ਰੂਰੀ ਹੈ। ਇਸ ਲਈ ਜੇਕਰ ਗੱਲ ਸਿੱਖਿਆ ਦੀ, ਸਿਹਤ ਦੀ ਅਤੇ ਸਮਾਜਿਕ ਸਰੋਕਾਰਾਂ ਦੀ ਚਲਾਉਣੀ ਹੈ ਤਾਂ ਸਿੱਖੀ ਵਿਚ ਗੁਰਦੁਆਰਾ ਇਸ ਦਾ ਅਸਲ ਸਰੋਤ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਦੁਆਰੇ ਨੂੰ ਸ਼ਫਾਖਾਨੇ ਦੇ ਨਾਲ ਜੋੜਿਆ ਹੈ ਭਾਵ ਜਿੱਥੇ ਰੋਗੀ ਜਾਂ ਰੋਗ ਗ੍ਰਸਤ ਹੋਣ 'ਤੇ ਸਮੂਹ ਜੀਵਾਂ ਲਈ ਪਿਆਰ ਤੇ ਸਨੇਹ ਨਾਲ ਦਵਾ-ਦਾਰੂ ਦਾ ਪ੍ਰਬੰਧ ਵੀ ਹੈ। ਇਹ ਪ੍ਰਬੰਧ ਲਾਜ਼ਮੀ ਤੌਰ 'ਤੇ ਹੋਣਾ ਵੀ ਚਾਹੀਦਾ ਹੈ।

ਆਧੁਨਿਕ ਸਿੱਖਿਆ ਅਨੁਸਾਰ ਗੱਲ ਕਰੀਏ ਤਾਂ "ਸਿਹਤ" ਨੂੰ ਵੀ ਪਰਿਭਾਸ਼ਿਤ ਕੀਤਾ ਗਿਆ ਕਿ ਸਿਹਤ ਕੀ ਹੈ? ਵਿਸ਼ਵ ਸਿਹਤ ਸੰਸਥਾ ਅਨੁਸਾਰ ਸਿਹਤ ਇਕ ਅਵਸਥਾ ਹੈ ਜਿਸ ਵਿਚ ਪੂਰਨ ਸਲਾਮਤੀ ਹੋਵੇ ਭਾਵ ਸਰੀਰਕ, ਮਾਨਸਿਕ, ਭਾਵਨਾਤਮਿਕ ਅਤੇ ਸਮਾਜਿਕ। ਕਿਸੇ ਦਾ ਰੋਗੀ ਹੋਣਾ ਜਾਂ ਨਾ ਹੋਣਾ, ਅਪੰਗ ਹੋਣਾ ਜਾਂ ਨਾ ਹੋਣਾ ਹੀ ਅਧੂਰੀ ਸਿਹਤ ਨਹੀਂ ਦਰਸਾਉਂਦੇ। ਇਸ ਤਰ੍ਹਾਂ ਇਹ ਗੱਲ ਸਮਝ ਆਉਂਦੀ ਹੈ ਕਿ ਸਰੀਰਕ ਸਿਹਤ, ਮਾਨਸਿਕ ਸਿਹਤ, ਭਾਵਨਾਤਮਕ ਸਿਹਤ, ਸਮਾਜਿਕ ਸਿਹਤ ਵੱਖੋ-ਵੱਖਰੇ ਹਨ ਤੇ ਸੰਪੂਰਨ ਖਿੱਤੇ ਵੀ ਹਨ ਜੋ ਪੂਰਨ ਸਲਾਮਤੀ (ਸਿਹਤਯਾਬੀ) ਲਈ ਜ਼ਰੂਰੀ ਹਨ। ਇਕੱਲਿਆਂ-ਇਕੱਲਿਆਂ ਇਹ ਸਿਹਤਯਾਬੀ ਨੂੰ ਨਹੀਂ ਦਰਸਾ ਸਕਦੇ। ਗੁਰਬਾਣੀ ਨੇ ਇਸ ਦੀ ਪ੍ਰੋੜ੍ਹਤਾ ਵਿਸ਼ਵ ਸਿਹਤ ਸੰਸਥਾ ਤੋਂ ਸਦੀਆਂ ਪਹਿਲਾਂ ਕੀਤੀ :

*ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੪੫)*

ਭਾਵ ਮਨੁੱਖੀ ਸਰੀਰ ਦੀ ਲੋੜ ਹੈ ਕਿ ਇਹ ਪੂਰਨ ਹੋਵੇ ਅੰਗਾਂ ਪੱਖੋਂ, ਦਿੱਖ ਪੱਖੋਂ, ਅਕਲ ਪੱਖੋਂ ਅਤੇ ਵਿਚਾਰ ਵਿਹਾਰ ਪੱਖੋਂ। ਇਸ ਵਿਚ ਵਿਸ਼ੇਸ਼ ਤੌਰ 'ਤੇ ਗੱਲ ਕਰਨੀ ਜ਼ਰੂਰੀ ਹੈ ਕਿ ਗੁਰਬਾਣੀ ਇੱਕ ਜੀਵਨ ਜਾਚ, ਜੀਵਨ ਸੇਧਿਤ ਸੰਪੂਰਨ ਵਿਖਿਆਨ ਹੈ। ਇਸ ਦੀ ਸਿੱਖਿਆ ਲਈ ਸਥਾਪਿਤ ਕੇਂਦਰ ਗੁਰਦੁਆਰਾ ਸਾਹਿਬ ਹੈ। ਇਸ ਲਈ ਜੇਕਰ ਗੁਰਦੁਆਰਾ ਸਿੱਖਿਆ ਦਾ ਅਤੇ ਆਸਥਾ ਦਾ ਕੇਂਦਰ ਹੈ ਤਾਂ ਸਿੱਖਿਆ ਅਸਲ ਵਿਚ ਹੀ ਸਰਬ-ਪੱਖੀ ਹੋਵੇਗੀ। ਇਤਿਹਾਸਿਕ ਤੱਥ ਗਵਾਹੀ ਭਰਦੇ ਹਨ ਕਿ ਗੁਰਦੁਆਰਾ ਸਾਹਿਬ ਤੋਂ ਅਜਿਹੀ ਸਿੱਖਿਆ ਅਤੇ ਵਿਹਾਰ ਦਾ ਪ੍ਰਬੰਧ ਸ਼ੁਰੂ ਤੋਂ ਰਿਹਾ ਹੈ ਭਾਵੇਂ ਉਹ ਸਮਾਂ ਗੁਰੂ ਸਾਹਿਬਾਨ ਦੇ ਵੇਲੇ ਦਾ ਹੋਵੇ ਅਤੇ ਜਾਂ ਫਿਰ ਸ਼ਬਦ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵੇਲੇ ਦਾ ਹੋਵੇ। ਇਸ ਲਈ ਗੁਰਦੁਆਰਾ ਸਾਹਿਬ ਨੂੰ ਮਨੁੱਖੀ ਸਿਹਤ

ਕੇਂਦਰ ਵਜੋਂ ਜਾਂ ਵਿਸ਼ਵੀ ਮਨੁੱਖੀ ਸਿਹਤ ਸਿੱਖਿਆ ਦੇ ਕੇਂਦਰ ਵਜੋਂ ਵੇਖਣਾ ਬਹੁਤ ਜ਼ਰੂਰੀ ਹੈ ਜਿੱਥੇ ਸਰੀਰ ਬਾਰੇ, ਕਿਰਿਆਵਾਂ ਬਾਰੇ, ਸੁਭਾਅ ਬਾਰੇ, ਇਸ ਦੀ ਸੰਭਾਲ ਬਾਰੇ, ਖੁਰਾਕ ਬਾਰੇ ਸਮਾਜਿਕ ਵਰਤਾਰੇ ਬਾਰੇ ਗੱਲ ਅੰਕਿਤ ਹੋਵੇ ਅਤੇ ਅਜਿਹਾ ਉਪਦੇਸ਼ ਸੱਚੀ-ਮੁੱਚੀ ਵੀ ਹੈ।

ਸਿਹਤ ਸਿੱਖਿਆ ਦੀ ਗੱਲ ਕਰਦਿਆਂ ਸੁਭਾਵਿਕ ਹੈ ਕਿ ਇਸ ਵਿਚ ਸਰੀਰ ਦੀ, ਸਰੀਰਕ ਕਿਰਿਆਵਾਂ ਦੀ, ਖੁਰਾਕ ਦੀ, ਰੱਖ-ਰਖਾਅ ਦੀ, ਇਲਾਜ ਦੀ, ਬਚਾਅ ਦੀ ਗੱਲ ਹੋਵੇਗੀ। ਇਸ ਲਈ ਜ਼ਰੂਰੀ ਹੋਵੇਗਾ ਕਿ ਵੱਖ-ਵੱਖ ਸਮਿਆਂ 'ਤੇ ਗੁਰੂ ਸਾਹਿਬਾਨ ਦੀ ਇਸ ਵਿਸ਼ੇ 'ਤੇ ਕੀਤੀ ਪ੍ਰੋੜ੍ਹਤਾ ਨੂੰ ਵਿਚਾਰਿਆ ਜਾਵੇ। ਸ੍ਰੀ ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਦਾ ਸਫ਼ਰ ਉਨ੍ਹਾਂ ਦੀ ਸਰੀਰਕ, ਮਾਨਸਿਕ, ਭਾਵਨਾਤਮਕ ਅਤੇ ਸਮਾਜਿਕ ਸਰੋਕਾਰਾਂ ਨਾਲ ਜੁੜਨ ਦੀ ਪਕਿਆਈ ਨੂੰ ਸਿੱਧ ਕਰਦਾ ਹੈ। ਸਿੱਖ, ਉਨ੍ਹਾਂ ਦੀ ਧਰਮਸਾਲਾ, ਗੁਰਦੁਆਰਾ ਸਾਹਿਬ ਦੀ ਸਥਾਪਨਾ ਦੇ ਉਦੇਸ਼ ਨੂੰ ਮੁੱਖ ਰੱਖ ਕੇ ਲੋਕਾਈ ਦੇ ਸਨਮੁਖ ਪੇਸ਼ ਕੀਤਾ ਗਿਆ ਹੈ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਜਨੇਊ ਨੂੰ ਸੰਬੋਧਿਤ ਹੁੰਦੇ ਹਨ ਤਾਂ ਫੁਰਮਾਉਂਦੇ ਹਨ:

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੧)*

ਕੋਈ ਭਰਮ ਨਹੀਂ ਰਹਿ ਜਾਂਦਾ ਕਿ ਇਹ ਪੰਥ ਕਿਵੇਂ ਦਾ ਹੋਵੇਗਾ? ਕਿਹੋ ਜਿਹਾ ਹੋਵੇਗਾ? ਇਹ ਕਿਨ੍ਹਾਂ ਦੀ ਨੁਮਾਇੰਦਗੀ ਕਰੇਗਾ? ਇਸ ਦੀ ਦਿਸ਼ਾ ਸੇਧ ਕੀ ਹੋਵੇਗੀ? ਆਦਿ। ਜਦੋਂ ਗੁਰਬਾਣੀ ਕਹਿ ਰਹੀ ਹੈ :

*ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੧੧)*

ਅਰੋਗ ਰਹਿਣ ਲਈ ਜ਼ਰੂਰੀ ਹੈ ਕਿ ਸਫਾਈ ਰੱਖੀ ਜਾਵੇ। ਜਿਵੇਂ ਸਰੀਰ ਦੀ, ਦਿਮਾਗ ਦੀ, ਮਨ ਦੀ, ਸਮਾਜ ਦੀ। ਸਫ਼ਾਈ ਕਰਨ ਲਈ ਵਰਤਿਆ ਪਾਣੀ ਜੀਵਨ ਦਾ ਮੂਲ ਹੈ ਤੇ ਗੁਰਬਾਣੀ ਨੇ ਇਸ ਨੂੰ ਪਿਤਾ ਦਾ ਦਰਜਾ ਦਿੱਤਾ ਹੈ:

*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੨)*
*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ.... (ਸ੍ਰੀ ਗੁਰੂ ਗ੍ਰੰਥ ਸਾਹਿਬ ੮)*

ਗੁਰਬਾਣੀ ਨੂੰ ਆਧਾਰ ਮੰਨ ਕੇ ਹੀ ਗੁਰਦੁਆਰਾ ਸਾਹਿਬ ਵਿਚ ਸਿਹਤ ਦੀਆਂ ਸਿੱਖਿਆਵਾਂ 'ਤੇ ਗੱਲ ਹੋਵੇਗੀ। ਸਿਹਤ ਵੀ ਉਹ ਜੋ ਸੰਪੂਰਨ ਹੋਵੇ ਭਾਵ ਸਰੀਰਕ, ਮਾਨਸਿਕ, ਭਾਵਨਾਤਮਕ ਅਤੇ ਸਮਾਜਿਕ। ਇਸ ਬਾਰੇ ਪਹਿਲਾਂ ਸੰਕੇਤ ਵੀ ਕੀਤਾ ਗਿਆ ਹੈ। ਗੁਰਬਾਣੀ ਅਨੁਸਾਰ ਇਸ ਗਿਆਨ ਰੂਪੀ ਸਿੱਖਿਆ ਦੇ ਸਾਗਰ ਵਿਚ ਇਸ਼ਨਾਨ ਨਾਲ ਅਨਮੋਲ ਬਚਨਾਂ ਦੀ ਕੁਦਰਤ ਦੇ ਖਜ਼ਾਨਿਆਂ ਦੀ ਟੋਹ ਲਾਈ ਜਾ ਸਕਦੀ ਹੈ:

*ਗੁਰੁ ਸਾਗਰੁ ਰਤਨੀ ਭਰਪੂਰੇ॥*

*ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ* *(ਸ੍ਰੀ ਗੁਰੂ ਗ੍ਰੰਥ ਸਾਹਿਬ, ੬੮੫)*

ਗਿਆਨ ਨੂੰ ਸਿਹਤ ਦੇ ਹਾਂ ਪੱਖੀ ਅਰੋਗ ਅਤੇ ਨਾਂਹ ਪੱਖੀ ਰੋਗ ਸੰਕੇਤਾਂ ਦੇ ਰੂਪ ਵਿਚ ਵਿਚਾਰਿਆ ਜਾ ਸਕਦਾ ਹੈ। ਜਦੋਂ ਗੁਰਦੁਆਰਾ ਸਾਹਿਬ ਨੂੰ ਕੇਂਦਰ ਮੰਨ ਕੇ ਅਜਿਹਾ ਮਿੱਥ ਲਿਆ ਜਾਵੇ ਕਿ ਗੁਰਬਾਣੀ ਅਨੁਸਾਰ ਹੀ ਜੀਵਨ ਨੂੰ ਚਲਾਇਆ ਜਾਣਾ ਹੈ ਤਾਂ ਇਹ ਕੋਈ ਕਠਿਨਾਈ ਵਾਲਾ ਕੰਮ ਵੀ ਨਹੀਂ। ਬਾਸ਼ਰਤੇ ਅਜਿਹਾ ਕਰਨ ਦੀ ਨੀਅਤ ਹੋਵੇ। ਅਜਿਹਾ ਵੀ ਨਹੀਂ ਹੈ ਕਿ ਅਜਿਹੇ ਉੱਦਮ ਨਹੀਂ ਹੋਏ ਬਲਕਿ ਕੀਤੇ ਗਏ ਹਨ, ਹੋ ਰਹੇ ਹਨ ਅਤੇ ਹੁੰਦੇ ਰਹਿਣਗੇ ਕਿਉਂਕਿ ਨੀਅਤ ਤੇ ਚੇਤੰਨਤਾ ਵਿੱਚੋਂ ਹੀ ਨਵੇਂ ਫੁਟਾਰੇ ਨਿਕਲਦੇ ਹਨ। ਇਹ ਅਮੋਲਕ ਦੇਹ ਅਜਾਈਂ ਨਾ ਜਾਵੇ, ਅਰੋਗ ਰਹੇ ਅਤੇ ਰੋਗਾਂ ਤੋਂ ਬਚਿਆ ਜਾਵੇ। ਇਸ ਸੰਬੰਧ ਵਿਚ ਗੁਰਦੁਆਰੇ ਦੀ ਭੂਮਿਕਾ ਨੂੰ ਮੂਲ ਮੰਨ ਕੇ ਗੁਰਬਾਣੀ ਅਨੁਸਾਰ ਵਿਚਾਰਾਂ ਕੀਤੀਆਂ ਜਾਣ ਤਾਂ ਮਨੁੱਖੀ ਸਰੀਰ, ਖੁਰਾਕ, ਵਿਚਾਰ, ਸਮਾਜਿਕ ਸਾਂਝ, ਸਰੀਰ ਦੀ ਸਾਂਭ-ਸੰਭਾਲ, ਦਵਾ-ਦਾਰੂ, ਗਿਆਨ ਦੀ ਲੋੜ ਆਦਿ ਵਿਸ਼ਿਆਂ ਨੂੰ ਵਿਸਥਾਰ ਸਹਿਤ ਛੂਹਣਾ ਅਤੇ ਸਥਾਪਿਤ ਕਰਨਾ ਪਵੇਗਾ। ਬਹੁਤ ਸਾਰੇ ਮੱਤ ਬਣ ਸਕਦੇ ਹਨ ਪਰ ਉਨ੍ਹਾਂ ਵਿੱਚੋਂ ਸਮੇਂ ਅਨੁਸਾਰ ਸਿਹਤਮੁਖੀ ਕਿਹੜਾ ਹੈ? ਕਿਵੇਂ ਹੈ? ਅਪਣਾਉਣਾ ਹੀ ਪਵੇਗਾ। ਦੁਨੀਆ ਦੀਆਂ ਸਿਹਤ ਇਲਾਜ ਪ੍ਰਣਾਲੀਆਂ, ਮਾਡਰਨ ਇਲਾਜ ਵਿਧੀ, ਆਯੁਰਵੈਦਿਕ ਵਿਧੀ, ਯੂਨਾਨੀ ਇਲਾਜ ਵਿਧੀ, ਹੋਮਿਓਪੈਥਿਕ ਵਿਧੀ ਆਦਿ ਮੰਨਦੀਆਂ ਹਨ ਕਿ ਰੋਗ ਦੇ ਕੀ ਕਾਰਨ ਹਨ? ਮੌਤ ਦੇ ਕੀ ਕਾਰਨ ਹਨ? ਅਰੋਗ ਰਹਿਣ ਦੀ ਯੁਕਤੀ ਕੀ ਹੈ? ਇਨ੍ਹਾਂ ਸਭ ਪ੍ਰਣਾਲੀਆਂ ਦਾ ਇਲਾਜ, ਤਰੀਕਾ ਅਤੇ ਪਹੁੰਚ ਵੱਖੋ-ਵੱਖਰੀ ਹੈ ਪਰ ਮਕਸਦ ਇੱਕੋ ਹੈ ਕਿ ਮਨੁੱਖ ਅਰੋਗ ਰਹਿ ਸਕੇ ਅਤੇ ਤਹਿ ਜੀਵਨ ਕਾਰਜ ਕਰ ਸਕੇ। ਹੁਣ ਤਕ ਇਨ੍ਹਾਂ ਸਾਰੀਆਂ ਪ੍ਰਣਾਲੀਆਂ ਅਨੁਸਾਰ ਮੌਤ ਦੇ ਤਿੰਨ ਕਾਰਨ ਹਨ; ਪਹਿਲਾ ਹੈ ਰੋਗ ਗ੍ਰਸਤ ਹੋਣਾ, ਦੂਜਾ ਹੈ ਖੁਰਾਕ ਦੀ ਘਾਟ ਅਤੇ ਤੀਜਾ ਹੈ ਜੀਵਨ ਵਿਧੀ। ਗੁਰਬਾਣੀ ਕਿਉਂਕਿ ਇਨ੍ਹਾਂ ਸਾਰਿਆਂ ਕਾਰਨਾਂ ਨੂੰ ਸੰਬੋਧਨ ਹੁੰਦੀ ਹੈ ਤੇ ਗੁਰਦੁਆਰਾ ਇਨ੍ਹਾਂ ਉੱਪਰ ਵਿਚਾਰ ਕਰਨ ਦਾ ਸਥਾਨ ਹੈ। ਇਸ ਲਈ ਸਿਹਤ ਨੂੰ ਵਿਚਾਰੇ ਬਿਨਾਂ ਗੁਰ-ਵਿਚਾਰ ਅਧੂਰਾ ਹੈ। ਗੁਰਦੁਆਰੇ ਦੇ ਚਾਰ ਦਰਵਾਜ਼ੇ ਕੇਵਲ ਪ੍ਰਤੀਕ ਨਹੀਂ ਹਨ ਸਗੋਂ ਇਹ ਸੰਸਥਾ ਹਨ, ਜਿਸ ਵਿਚ ਪੰਜ ਮੁੱਖ ਅੰਗ ਮੰਨੇ ਗਏ ਹਨ: ਸੰਗਤ, ਪੰਗਤ, ਨਿਸ਼ਾਨ ਸਾਹਿਬ, ਸ਼ਫਾਖਾਨਾ ਅਤੇ ਸਿੱਖਿਆ (ਬਲਵਿੰਦਰ ਸਿੰਘ *ਗੁਰਮਤਿ ਪ੍ਰਕਾਸ਼*)। ਗੁਰਦੁਆਰੇ ਤੋਂ ਸ਼ਫਾਖਾਨਾ ਦੀ ਰੀਤ ਗੁਰੂ ਨਾਨਕ ਸਾਹਿਬ ਤੋਂ ਹੈ ਜਿੱਥੇ ਉਨ੍ਹਾਂ ਵੱਲੋਂ ਪਹਿਲੀ ਉਦਾਸੀ 'ਤੇ ਜਾਂਦਿਆਂ ਤਰਨਤਾਰਨ ਦੇ ਨਾਲ ਲਗਦੇ ਪਿੰਡ ਦੀਪਾਲਪੁਰ ਵਿਖੇ ਨੂਰੀ ਨਾਮ ਦੇ ਕੋਹੜੀ ਦਾ ਹੱਥੀਂ ਇਲਾਜ ਕੀਤਾ ਅਤੇ ਉਸ ਨੂੰ ਰੋਗ ਮੁਕਤ ਕੀਤਾ (ਸਾਧੂ ਟੀ. ਐਲ. ਵਾਸਵਾਨੀ)। ਉਤਰਾਖੰਡ ਦੇ ਬਬਨਪੁਰ ਪਿੰਡ ਵਿਚ ਵੀ ਇੱਕ ਕੋਹੜੀ ਫਕੀਰ ਦੀ ਸੇਵਾ ਕੀਤੀ ਜਿੱਥੋਂ ਅੱਗੇ ਉਹ ਨਾਨਕ ਮਤੇ ਸਿਧ ਗੋਸਟਿ ਵਾਲੇ ਸਥਾਨ ਨੂੰ ਗਏ।

ਇਹ ਪਰੰਪਰਾ ਕਿਸੇ ਨਾ ਕਿਸੇ ਰੂਪ ਵਿਚ ਲਗਾਤਾਰ ਚਲਦੀ ਰਹੀ ਅਤੇ ਕਿਉਂਕਿ ਗੁਰੂ ਹੁਕਮ ਅਨੁਸਾਰ "ਧਰਮਸਾਲਾ" (ਗੁਰਦੁਆਰਾ) ਵਿਚ ਸ਼ਫਾਖਾਨਾ ਹੋਣਾ ਲਾਜ਼ਮੀ ਕਰ ਦਿੱਤਾ ਗਿਆ ਤਾਂ ਜੋ ਬਾਕੀ ਸਾਰੇ ਪ੍ਰਬੰਧਾਂ ਦੇ ਨਾਲ ਨਾਲ ਦਵਾ-ਦਾਰੂ ਦਾ ਪ੍ਰਬੰਧ ਵੀ ਕੀਤਾ ਜਾ ਸਕੇ। ਸੱਤਵੇਂ ਗੁਰੂ, ਸ੍ਰੀ ਗੁਰੂ ਹਰਿਰਾਇ ਜੀ ਦੇ ਵਕਤ ਕੀਰਤਪੁਰ ਸਾਹਿਬ ਵਿਖੇ "ਨੌ ਲੱਖਾ" ਬਾਗ਼ ਵੀ ਬਣਾਇਆ ਗਿਆ। ਇਸ ਬਾਗ ਵਿਚ ਦਵਾ-ਦਾਰੂ ਨਾਲ ਸੰਬੰਧਿਤ ਬਹੁਤ ਸਾਰੇ ਰੁੱਖਾਂ ਦੇ ਨਾਲ-ਨਾਲ ਜੜੀ-ਬੂਟੀ ਦਾ ਪ੍ਰਬੰਧ ਵੀ ਸੀ। ਇਤਿਹਾਸਕਾਰ ਲਿਖਦੇ ਹਨ ਕਿ ਇੱਕ ਸਮਾਂ ਅਜਿਹਾ ਵੀ ਆਇਆ ਜਦੋਂ ਸਮੇਂ ਦੇ ਸ਼ਾਹੀ ਦਵਾਖਾਨੇ ਨੂੰ ਵੀ ਲੋੜ ਪੈਣ 'ਤੇ ਲੋੜੀਂਦੀ ਦਵਾ ਦਾ ਪ੍ਰਬੰਧ ਗੁਰਦੁਆਰਾ ਸਾਹਿਬ ਦੇ ਸ਼ਫਾਖਾਨੇ ਤੋਂ ਹੋਇਆ ਅਤੇ ਦਾਰਾ ਸ਼ਿਕੋਹ ਦਾ ਇਲਾਜ ਸੰਭਵ ਹੋ ਸਕਿਆ।

ਗੁਰਦੁਆਰਾ, ਗੁਰੂ, ਸਿੱਖਿਆ, ਵਿਚਾਰ, ਅਧਿਆਤਮ, ਅਧਿਆਪਨ ਆਦਿ ਸਭ ਨਾਮਕਰਣ ਗੁਰਬਾਣੀ ਰਾਹੀਂ ਜੁੜਦੇ ਹਨ। ਇਸ ਲਈ ਇਹ ਸਾਰੇ ਸੰਕੇਤ ਸਮਝਣੇ ਜ਼ਰੂਰੀ ਹਨ ਤਾਂ ਜੋ ਗੁਰੂ ਦੀ ਦਿੱਤੀ ਬਾਣੀ ਰੂਪੀ ਸਿੱਖਿਆ ਨੂੰ ਸਮਝਿਆ ਜਾ ਸਕੇ, ਵਿਚਾਰਿਆ ਜਾ ਸਕੇ *ਸਿਖੀ ਸਿਖਿਆ ਗੁਰ ਵੀਚਾਰਿ* ਨੂੰ ਸਮਝੇ ਬਿਨਾਂ ਅੱਗੇ ਨਹੀਂ ਜਾਇਆ ਜਾ ਸਕਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਲਾਇਨ-ਬ-ਲਾਇਨ, ਸ਼ਬਦ-ਬ-ਸ਼ਬਦ ਸਰੋਤ ਲੱਭਣੇ ਪੈਣੇ ਹਨ ਜਿਨ੍ਹਾਂ ਰਾਹੀਂ ਰੋਗ ਅਤੇ ਅਰੋਗ ਦਾ ਸੰਕਲਪ ਸਮਝ ਵਿਚ ਆ ਸਕੇ।

ਜੇਕਰ ਅਰੋਗਤਾ ਦੀ ਗੱਲ ਕਰੀਏ ਤਾਂ ਕਿਰਤ, ਸੰਜਮ, ਨਾਮ-ਜਪਣਾ, ਸਿਮਰਨ ਕਰਨਾ, ਵੰਡ-ਛਕਣਾ, ਇਸ਼ਨਾਨ ਕਰਨਾ, ਚੇਤੰਨਤਾ ਦਾ ਹੋਣਾ, ਅੰਮ੍ਰਿਤ ਵੇਲੇ ਦਾ ਜਾਗਣਾ, ਸਬਰ-ਸੰਤੋਖ, ਦਇਆ, ਗਿਆਨ, ਨਿਮਰਤਾ, ਅਚਾਰ, ਸੇਵਾ, ਸੰਗਤ, ਸਰਬਤ ਦਾ ਭਲਾ, ਗੁਰਮੁਖ, ਉੱਦਮ, ਚੜ੍ਹਦੀ ਕਲਾ ਅਰੋਗਤਾ ਦੀਆਂ ਸੰਕੇਤਕ ਨਿਸ਼ਾਨੀਆਂ ਹਨ। ਇਸ ਦੇ ਉਲਟ ਕਾਮ, ਕ੍ਰੋਧ, ਲੋਭ, ਮੋਹ, ਚਿੰਤਾ, ਪਾਪ, ਹਉਮੈਂ, ਤ੍ਰਿਸ਼ਨਾ, ਈਰਖਾ, ਅਗਿਆਨਤਾ, ਪਛਤਾਵਾ, ਮਾਇਆ, ਵਿਕਾਰ, ਆਲਸ, ਮਨਮੁਖ, ਢਹਿੰਦੀ ਕਲਾ ਆਦਿ ਰੋਗ ਗ੍ਰਸਤ ਹੋਣ ਦੀਆਂ ਨਿਸ਼ਾਨੀਆਂ ਹਨ। ਇਨ੍ਹਾਂ ਬਾਰੇ ਗੁਰਬਾਣੀ ਵਿਚ ਅੰਕਿਤ ਨਿਸ਼ਾਨਦੇਹੀਆਂ ਬਾ-ਕਮਾਲ ਹਨ ਪਰ ਉਨ੍ਹਾਂ ਨੂੰ ਸਮਝਾਉਣਾ, ਅਪਣਾਉਣਾ ਤੇ ਵਿਚਾਰਨਾ ਬਹੁਤ ਜ਼ਰੂਰੀ ਹੈ ਤਾਂ ਜੋ ਸਿੱਖਿਅਤ ਹੋ ਸਕੀਏ ਅਤੇ ਸਿਹਤਯਾਬ ਰਹੀਏ। ਸ੍ਰੀ ਗੁਰੂ ਗ੍ਰੰਥ ਸਾਹਿਬ ਗਿਆਨ ਰੂਪ ਗੁਰੂ ਹੈ। ਸਿੱਖਿਆ ਉਪਦੇਸ਼ ਰੂਪ ਹੈ। ਇਸ ਦੇ ਉਪਦੇਸ਼ ਦੀ ਪਾਲਣਾ ਸਾਡਾ ਫਰਜ਼ ਹੈ ਅਤੇ ਇਹ ਫਰਜ਼ ਪੂਰਨ ਲਾਇਕ ਹੀ ਨਿਭਾ ਸਕਦਾ ਹੈ। ਜੇਕਰ ਅਜਿਹਾ ਹੈ ਤਾਂ ਫਿਰ ਗੁਰਦੁਆਰਾ ਸਾਹਿਬ ਨੂੰ ਮੰਨਣਾ ਤੇ ਮਾਨਣਾ ਬਰਾਬਰ ਹੈ :

*-ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥*
*ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥*
*ਗੁਰੂ ਦੁਆਰੈ ਹੋਇ ਸੋਝੀ ਪਾਇਸੀ॥*

*ਏਤੁ ਦੁਆਰੈ ਧੋਇ ਹਛਾ ਹੋਇਸੀ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੭੩੦)

*–ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥*

(ਸ੍ਰੀ ਗੁਰੂ ਗ੍ਰੰਥ ਸਾਹਿਬ,੧)

*–ਭਰੀਐ ਮਤਿ ਪਾਪਾ ਕੈ ਸੰਗਿ...॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੪)

*–ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੮)

*–ਬਾਬਾ ਹੋਰੁ ਖਾਣਾ ਖੁਸੀ ਖੁਆਰੁ .......॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੧੬)

*–ਬਾਬਾ ਹੋਰੁ ਪੈਨਣੁ ਖੁਸੀ ਖੁਆਰੁ.........॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੧੬)

*–ਬਾਬਾ ਹੋਰੁ ਸਉਣਾ ਖੁਸੀ ਖੁਆਰੁ........॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੧੭)

*–ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੨੩)

*–ਭਾਈ ਰੇ ਇਸੁ ਮਨ ਕਉ ਸਮਝਾਇ........॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੨੮)

*–ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ॥*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੬)

ਇਹ ਸੱਚ ਹੈ ਕਿ ਮਨੁੱਖੀ ਸਰੀਰ ਦੀ ਘੜਤ, ਬਣਤਰ ਤੇ ਕਿਰਿਆਵਾਂ ਇੱਕੋ ਜਿਹੀਆਂ ਹਨ ਪਰੰਤੂ ਵਰਤਾਰਾ ਆਪੋ-ਆਪਣਾ ਹੈ। ਇਹ ਵਰਤਾਰਾ ਕਿਵੇਂ ਸੁੰਦਰ ਹੋਵੇ? ਕਿਸ ਤਰ੍ਹਾਂ ਦਾ ਹੋਵੇ? ਇਹ ਮਨੁੱਖ ਦੇ ਸੁਭਾਅ ਅਤੇ ਉਸ ਦੀ ਸੋਝੀ ਉੱਪਰ ਨਿਰਭਰ ਕਰਦਾ ਹੈ। ਸਮਝ ਦਾ ਧੁਰਾ ਗਿਆਨ ਨਾਲ ਜੁੜਦਾ ਹੈ, ਗਿਆਨ ਲਈ ਜ਼ਰੂਰੀ ਹੈ ਗੁਰੂ ਸੇਧ ਦੇਵੇ ਤਾਂ ਜੋ ਗਿਆਨ ਕੇਂਦਰਿਤ ਹੋ ਸਕੇ ਜਿਸ ਨਾਲ ਕਾਰਜ ਵਿਧੀ ਸੁਧਰ ਸਕੇ। ਗੁਰਬਾਣੀ ਦੀ ਸਿੱਖਿਆ ਹੈ ਕਿ ਬਹੁਤੇ ਯਤਨਾਂ ਦੀ ਲੋੜ ਨਹੀਂ ਹੈ। ਕੇਵਲ ਤੇ ਕੇਵਲ ਸਮਝ ਦੀ ਅਤੇ ਅੱਗੇ ਚੱਲ ਕੇ ਸਮਝ ਨੂੰ ਕੇਂਦਰਿਤ ਕਰਨ ਦੀ ਲੋੜ ਹੈ। ਨਿਖਾਰ ਕਰਮ ਦੀ ਕਿਰਪਾ ਵਿੱਚੋਂ ਆਵੇਗਾ। ਬਹੁਤੇ ਜਨਮਾਂ ਦੀ ਵੀ ਲੋੜ ਨਹੀਂ ਕਿਉਂਕਿ ਸੋਝੀ ਹੀ ਸੰਪੂਰਨਤਾ ਦੀਆਂ ਮੰਜ਼ਿਲਾਂ ਨੂੰ ਸਰ ਕਰਨ ਦਾ ਰਾਹ ਬਣਦੀ ਹੈ। ਬਹੁਤ ਸਪੱਸ਼ਟ ਸ਼ਬਦ ਹਨ ਕਿ ਸਮਝ ਬਣਾਉਣ ਦੀ ਲੋੜ ਹੈ ਕਿ *ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ ॥* ਇਹ ਜਨਮ ਅਮੁਲਾ ਹੈ। ਸਰੀਰ ਨਸ਼ਟ ਹੁੰਦਾ ਹੈ ਤੇ ਆਤਮਾ ਪ੍ਰਵਾਨ ਚੜਦੀ ਹੈ:

*ਦੇਹੀ ਮਾਟੀ ਬੋਲੈ ਪਉਣੁ॥*

*ਬੁਝੁ ਰੇ ਗਿਆਨੀ ਮੂਆ ਹੈ ਕਉਣੁ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੨)

ਸਿੱਖੀ ਵਿਚ ਇਹ ਗੱਲ ਪਹਿਲੋਂ ਹੀ ਸਪੱਸ਼ਟ ਹੈ ਕਿ *ਸਬਦੁ ਗੁਰੂ ਸੁਰਤਿ ਧੁਨਿ ਚੇਲਾ॥* ਭਾਵ ਸਾਡਾ ਗੁਰੂ ਸ਼ਬਦ ਹੀ ਹੈ ਜਿਸ ਨੂੰ ਸੁਣਨ, ਸਮਝਣ, ਸੁਰਤਿ ਵਿਚ ਟਿਕਾਉਣ ਲਈ ਅਮਲ ਦੀ ਜ਼ਰੂਰਤ ਹੈ:

*ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥*

*ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥*

*ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ੯੨੨)

**ਚਲਦਾ. . .**

# ਗੁਰਮਤਿ ਵਿਚ ਨਿਮਰਤਾ

*-ਡਾ. ਤੇਜਿੰਦਰ ਪਾਲ ਸਿੰਘ**

ਧਰਮਾਂ ਵਿਚ 'ਆਚਾਰ-ਵਿਧਾਨ' (ਨੈਤਿਕਤਾ) ਦੀ ਬਹੁਤ ਮਹਤਤਾ ਹੁੰਦੀ ਹੈ। ਦੂਜੇ ਸ਼ਬਦਾਂ ਵਿਚ 'ਆਚਾਰ-ਵਿਧਾਨ' ਕਿਸੇ ਵੀ ਧਰਮ ਦਾ ਅਨਿੱਖੜ ਅੰਗ ਹੈ। ਨੈਤਿਕਤਾ ਦਾ ਇਕ ਗੁਣ 'ਨਿਮਰਤਾ' ਹੈ। ਨਿਮਰਤਾ, ਹਲੀਮੀ, ਦੀਨਤਾ, ਨਿਰਮਾਣਤਾ ਕੁਝ ਅਜਿਹੀਆਂ ਭਾਵਨਾਵਾਂ ਹਨ ਜਿਹੜੀਆਂ ਗੁਰਮਤਿ ਦਾ ਆਧਾਰ ਹਨ। ਸਿੱਖ ਧਰਮ ਵਿਚ ਨਿਮਰਤਾ ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਨੁਸਾਰ ਨਿਮਰਤਾ ਤੇ ਹਲੀਮੀ ਤੋਂ ਹੀ ਸੇਵਾ, ਸਿਮਰਨ, ਦਿਆਲਤਾ, ਕਿਰਪਾਲਤਾ ਤੇ ਹਮਦਰਦੀ ਵਰਗੇ ਗੁਣ ਵਿਕਸਿਤ ਹੁੰਦੇ ਹਨ। ਨਿਮਰਤਾ ਤੋਂ ਹੀ ਮਨੁੱਖੀ ਸਮਾਜ ਵਿਚ ਆਪਸੀ ਪ੍ਰੇਮ-ਪਿਆਰ, ਹਮਦਰਦੀ ਤੇ ਅਪਣਤ ਦਾ ਪਾਸਾਰ ਹੁੰਦਾ ਹੈ। ਦੁਨੀਆ ਨਿਮਰ, ਮਿਠ-ਬੋਲੜੇ ਅਤੇ ਹਸਮੁਖ ਸੁਭਾਅ ਵਾਲੇ ਮਨੁੱਖਾਂ ਨੂੰ ਹੀ ਪਸੰਦ ਕਰਦੀ ਅਤੇ ਸਤਿਕਾਰ ਕਰਦੀ ਹੈ।

ਇਸ ਲੇਖ ਦਾ ਮਨੋਰਥ ਸਿੱਖ ਧਰਮ ਵਿਚ ਮਿਲਦੇ 'ਨਿਮਰਤਾ' ਦੇ ਸਰੂਪ ਨੂੰ ਜਾਣਨਾ ਹੈ। ਇਸ ਜਤਨ ਵਿਚ ਸਿੱਖ ਇਤਿਹਾਸ ਤੇ ਗੁਰਬਾਣੀ ਤੋਂ ਮਦਦ ਲਈ ਗਈ ਹੈ। ਲੇਖ ਵਿਚ 'ਨਿਮਰਤਾ' ਦੇ ਅਰਥ, ਪਰਿਭਾਸ਼ਾ, ਆਦਿ ਸਮਝ ਕੇ 'ਨਿਮਰਤਾ' ਦੀ ਬਹੁ-ਪੱਖੀ ਚਰਚਾ ਕੀਤੀ ਗਈ ਹੈ।

ਨਿਮਰਤਾ ਇਕ ਅਜਿਹੀ ਭਾਵਨਾ ਹੈ ਜਿਹੜੀ ਸਮੁੱਚੇ ਧਰਮਾਂ ਦਾ ਆਧਾਰ ਹੈ। ਅਸਲ ਵਿਚ ਸਿੱਖ ਧਰਮ ਦੀ ਨੀਂਹ ਹੀ 'ਨਿਮਰਤਾ' ਹੈ। ਪਰਮਾਤਮਾ ਨੇ ਸਭ ਜੀਵਾਂ ਨੂੰ ਪ੍ਰੇਮ, ਦਲੇਰੀ, ਗਿਆਨ, ਨਿਆਂ ਅਤੇ ਖਿਮਾ ਆਦਿ ਗੁਣਾਂ ਦੇ ਨਾਲ-ਨਾਲ 'ਨਿਮਰਤਾ' ਦਾ ਅਨਮੋਲ ਗੁਣ ਵੀ ਬਖਸ਼ਿਆ ਹੈ। ਇਹ ਇਕ ਅਜਿਹਾ ਗੁਣ ਹੈ ਜਿਹੜਾ ਹਮਦਰਦੀ, ਸੇਵਾ, ਕਿਰਪਾਲਤਾ, ਤਿਆਗ ਤੇ ਹੋਰ ਕਈ ਗੁਣਾਂ ਦਾ ਸੋਮਾ ਹੈ। ਨਿਮਰਤਾ ਪਿਆਰ, ਸੰਤੋਖ ਤੇ ਆਪਸੀ ਮੇਲ-ਜੋਲ ਵਧਾਉਂਦੀ ਹੈ। ਨਿਮਰਤਾ ਕੜਵਾਹਟ ਦੂਰ ਕਰ ਕੇ ਖੁਸ਼ਗਵਾਰ ਮਾਹੌਲ ਸਿਰਜਦੀ ਹੈ। ਇਹ ਸਭ ਦੁਸ਼ਮਣੀਆਂ ਤੇ ਝਗੜੇ ਖਤਮ ਕਰ ਸਕਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮਨੁੱਖ ਨੂੰ ਪਰਮਾਤਮਾ ਨਾਲ ਜੋੜਨ ਲਈ ਜਿੱਥੇ ਅਗਵਾਈ ਦਿੰਦੀ ਹੈ, ਉੱਥੇ ਮਨੁੱਖੀ ਸਮਾਜ ਵਿਚ ਸਫਲਤਾ-ਪੂਰਵਕ ਵਿਚਰਨ ਲਈ ਜੀਵਨ-ਜਾਚ ਵੀ ਬਖਸ਼ਦੀ ਹੈ। ਇਸ ਜੀਵਨ ਸ਼ੈਲੀ ਵਿਚ 'ਨਿਮਰਤਾ' ਦਾ ਗੁਣ

**ਅਸਿਸਟੈਂਟ ਪ੍ਰੋਫੈਸਰ (ਧਰਮ ਅਧਿਐਨ) ਯੂਨੀਵਰਸਿਟੀ ਕਾਲਜ, ਮੀਰਾਂਪੁਰ (ਪਟਿਆਲਾ)-੧੪੭੧੧੧; ਮੋ. +੯੧੯੯੮੮੦੦੪੭੩੩*

ਸਮਸਤ ਚੰਗਿਆਈਆਂ ਦਾ ਤੱਤ ਹੈ। ਗੁਰਬਾਣੀ ਦੀ ਦ੍ਰਿਸ਼ਟੀ ਵਿਚ ਪ੍ਰਭੂ-ਮਿਲਾਪ ਲਈ 'ਨਿਮਰਤਾ' ਇਕ ਜ਼ਰੂਰੀ ਸ਼ਰਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਪਰਮਾਤਮਾ ਨੂੰ 'ਸਤਿ' ਦੀ ਸੰਗਿਆ ਦਿੰਦੇ ਹੋਏ ਫ਼ੁਰਮਾਉਂਦੇ ਹਨ ਕਿ ਮਨੁਖ 'ਸਤਿ' ਨਾਲ ਜੁੜ ਕੇ 'ਸਚਿਆਰਾ' ਬਣ ਸਕਦਾ ਹੈ, ਪਰ ਸਚਿਆਰਾ ਬਣਨ ਲਈ ਜ਼ਰੂਰੀ ਸ਼ਰਤ ਇਹ ਹੈ ਕਿ ਉਹ ਆਪਣੀ 'ਹਉਮੈਂ' ਛੱਡ ਕੇ 'ਹੁਕਮੁ' ਅਨੁਸਾਰ ਆਪਣਾ ਜੀਵਨ ਬਤੀਤ ਕਰੇ। 'ਹੁਕਮੁ' ਅਨੁਸਾਰ ਉਹ ਮਨੁੱਖ ਹੀ ਚੱਲ ਸਕਦਾ ਹੈ ਜਿਸ ਵਿਚ ਨਿਮਰਤਾ ਹੁੰਦੀ ਹੈ। ਸਿੱਖ ਧਰਮ ਦੀ ਪ੍ਰਥਮ ਵਿਸ਼ੇਸ਼ਤਾ 'ਨਿਮਰਤਾ' ਹੈ; ਦੂਜੀ ਵਿਸ਼ੇਸ਼ਤਾ 'ਹੋਰ ਨਿਮਰਤਾ' ਹੈ। ਇਸੇ ਤਰ੍ਹਾਂ ਤੀਜੀ ਵਿਸ਼ੇਸ਼ਤਾ 'ਹੋਰ ਵਧ ਨਿਮਰਤਾ' ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਵਿਚ ਆਪਣੇ ਆਪ ਨੂੰ ਢਾਡੀ, ਦਾਸ, *ਨੀਚਾ ਅੰਦਰਿ ਨੀਚੁ* ਆਦਿ ਕਿਹਾ ਹੈ। ਇਸ ਤੋਂ ਸਪੱਸ਼ਟ ਹੈ ਕਿ ਗੁਰੂ ਸਾਹਿਬ ਕਥਿਤ ਉੱਚੀ ਜਾਤ ਵਿੱਚੋਂ ਹੁੰਦੇ ਹੋਏ ਵੀ ਆਪਣੇ ਆਪ ਨੂੰ 'ਨੀਚ' ਹੀ ਕਹਿੰਦੇ ਹਨ। ਅਜਿਹੀਆਂ ਅਨੇਕ ਹੋਰ ਮਿਸਾਲਾਂ ਗੁਰਬਾਣੀ ਤੇ ਸਿੱਖ ਇਤਿਹਾਸ ਵਿੱਚੋਂ ਪ੍ਰਾਪਤ ਹੁੰਦੀਆਂ ਹਨ।

ਨਿਮਰ ਹੋਣ ਨਾਲ ਹੋਰਾਂ ਦਾ ਸਤਿਕਾਰ ਬਣਿਆ ਰਹਿੰਦਾ ਹੈ ਅਤੇ ਆਪਸੀ ਪ੍ਰੇਮ ਵੀ ਵੱਧਦਾ ਹੈ। ਨਿਮਰਤਾ, ਗੁਣੀ-ਜਨਾਂ ਦੀ ਸੰਗਤ ਕੀਤਿਆਂ ਪ੍ਰਾਪਤ ਹੋ ਸਕਦੀ ਹੈ। ਸਤਿਸੰਗਤ ਦੀ ਬਰਕਤ ਨਾਲ ਨਿਮਰਤਾ ਦਾ ਗੁਣ ਆ ਵਸਦਾ ਹੈ। ਨਿਮਰਤਾ ਦਾ ਇਹ ਗੁਣ ਉਸ ਮਨੁੱਖ ਨੂੰ ਪ੍ਰਾਪਤ ਹੁੰਦਾ ਹੈ ਜਿਸ ਉੱਤੇ ਅਕਾਲ ਪੁਰਖ ਦੀ ਕਿਰਪਾ ਹੁੰਦੀ ਹੈ।

**ਨਿਮਰਤਾ : ਅਰਥ**

ਭਾਈ ਵੀਰ ਸਿੰਘ ਜੀ ਨੇ 'ਨਿਮਰਤਾ' ਲਈ 'ਹਲੇਮੀ' ਸ਼ਬਦ ਵਰਤਿਆ ਹੈ, ਜਿਹੜਾ ਅਰਬੀ ਭਾਸ਼ਾ ਦੇ ਸ਼ਬਦ 'ਹਿਲਮ' ਤੋਂ ਬਣਿਆ ਹੈ, ਜਿਸ ਦਾ ਅਰਥ ਹੈ ਨਿਮਰਤਾ, ਧੀਰਜ ਜਾਂ ਸ਼ਾਂਤ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਨਿਮਰਤਾ' ਤੋਂ ਭਾਵ ਹੈ ਨੀਵਾਂ ਹੋਣਾ, ਹਲੀਮੀ, ਨਿਰਅਭਿਮਾਨਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਿਮਰਤਾ ਪਦ ਨੂੰ ਸੁਭਾਉ, ਨਿਮਰ, ਨਿਵਣ, ਨਿਮਾਣੀ, ਮਸਕੀਨ, ਹਲੇਮੀ (ਹਲੀਮੀ) ਆਦਿ ਸ਼ਬਦਾਂ ਦੁਆਰਾ ਪ੍ਰਗਟ ਕੀਤਾ ਗਿਆ ਹੈ।

**ਨਿਮਰਤਾ : ਪਰਿਭਾਸ਼ਾ**

ਵਿਦਵਾਨਾਂ ਨੇ ਨਿਮਰਤਾ ਨੂੰ ਬਹੁਤ ਸਾਰੇ ਪੱਖਾਂ ਤੋਂ ਪਰਿਭਾਸ਼ਿਤ ਕੀਤਾ ਹੈ, ਪਰੰਤੂ ਸਰਵ-ਪ੍ਰਵਾਨਿਤ ਪਰਿਭਾਸ਼ਾ ਅਨੁਸਾਰ, "ਨਿਮਰਤਾ ਮਨੁੱਖੀ ਜੀਵਨ ਦਾ ਇਕ ਬਹੁਮੁਲਾ ਗੁਣ ਹੈ ਜਿਹੜਾ ਮਨੁੱਖਾ ਜ਼ਿੰਦਗੀ ਨੂੰ ਸਰਲ, ਸਪੱਸ਼ਟ ਅਤੇ ਸੁਚੱਜਾ ਬਣਾਉਣ ਵਿਚ ਅਹਿਮ ਯੋਗਦਾਨ ਪਾਉਂਦਾ ਹੈ।"

**ਨਿਮਰਤਾ : ਕਿਸਮਾਂ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਅਧਿਐਨ ਕੀਤਿਆਂ ਨਿਮਰਤਾ ਦੀਆਂ

ਕਿਸਮਾਂ ਬਾਰੇ ਪਤਾ ਚੱਲਦਾ ਹੈ। ਗੁਰਬਾਣੀ ਵਿਚ ਇਕ ਨਿਮਰਤਾ ਉਹ ਦਰਸਾਈ ਗਈ ਹੈ, ਜਿਹੜੀ ਮਨੁੱਖੀ ਸ਼ਖ਼ਸੀਅਤ ਦਾ ਗਹਿਣਾ ਹੈ, ਭਾਵ ਸੱਚੀ ਨਿਮਰਤਾ। ਦੂਜੇ ਪਾਸੇ ਝੂਠੀ ਨਿਮਰਤਾ ਹੈ, ਜਿਹੜੀ ਮਨੁਖੀ ਪਖੰਡੀ ਬਣ ਕੇ ਧਾਰਨ ਕਰਦਾ ਹੈ। ਇਨ੍ਹਾਂ ਦੀ ਵਿਚਾਰ ਹੇਠ ਦਿੱਤੇ ਅਨੁਸਾਰ ਹੈ :

**੧. ਅੰਦਰੂਨੀ ਨਿਮਰਤਾ**

ਸਿੱਖ ਦਾ ਆਦਰਸ਼ 'ਵਾਹਿਗੁਰੂ' ਰੂਪ ਹੋ ਕੇ ਵਾਹਿਗੁਰੂ ਵਿਚ ਸਮਾਉਣਾ ਹੈ। ਇਸ ਆਦਰਸ਼ ਦੀ ਪੂਰਤੀ ਹਿਤ ਗੁਰਸਿੱਖ ਜਦੋਂ ਬੰਦਗੀ ਕਰਦਾ ਅਕਾਲ ਪੁਰਖ ਦੀ ਨੇੜਤਾ ਦਾ ਨਿੱਘ ਮਾਣਦਾ ਹੈ ਤਾਂ ਉਸ ਨੂੰ ਅਹਿਸਾਸ ਹੁੰਦਾ ਹੈ ਕਿ ਪਰਮਾਤਮਾ ਸ੍ਰਿਸ਼ਟੀ ਦਾ ਕਰਤਾ ਹੋਣ ਨਾਤੇ ਸਮਸਤ ਸ਼ਕਤੀਆਂ ਦਾ ਸੋਮਾ ਹੋਣ ਦੇ ਨਾਲ-ਨਾਲ ਸਰਬਸ਼ਕਤੀਮਾਨ ਹੈ। ਇਸ ਦੇ ਬਾਵਜੂਦ ਵੀ ਉਹ ਅਤਿਅੰਤ ਨਿਰਮਾਣ ਹੈ। ਇਸ ਲਈ ਸੱਚੀ ਨਿਮਰਤਾ ਧਾਰਨ ਕਰਨੀ ਜਗਿਆਸੂ ਲਈ ਮੁਢਲੀ ਸ਼ਰਤ ਹੈ। ਗੁਰ ਵਾਕ ਹੈ :

*ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀਂ ਚੁਨਿਓ ਨ ਜਾਈ॥*
*ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੭੨)*

ਅਸਲ ਨਿਮਰਤਾ ਵਾਲੇ ਮਨੁੱਖ ਵਿਚ ਦੰਭ (ਪਖੰਡ) ਨਹੀਂ ਹੁੰਦਾ, ਪਰੰਤੂ ਅਜਿਹੇ ਮਨੁੱਖ ਸੰਸਾਰ ਵਿਚ ਬਹੁਤ ਥੋੜੇ ਹਨ। ਨਿਮਰਤਾ ਦੀ ਕੋਈ ਰੀਸ ਨਹੀਂ ਹੋ ਸਕਦੀ। ਨਿਮਰ ਭਾਵ ਵਾਲਾ ਵਿਅਕਤੀ ਭਾਵੇਂ ਲੋਕਾਂ ਦੀ ਵਧੀਕੀ ਸਹਾਰਦਾ ਹੈ, ਪਰ ਮਨ ਕਾਬੂ ਵਿਚ ਰੱਖਣ ਨਾਲ ਉਸ ਦੀ ਆਤਮਿਕ ਅਵਸਥਾ ਬੜੀ ਉੱਚੀ ਹੁੰਦੀ ਹੈ। ਗੁਰਬਾਣੀ ਵਿਚ ਸ਼ੇਰ ਤੇ ਗਿੱਦੜ ਦੀ ਉਦਾਹਰਨ ਨਾਲ ਗੁਰੂ ਸਾਹਿਬ ਸਮਝਾਉਂਦੇ ਹਨ ਕਿ ਜਦੋਂ ਨਿਮਰਤਾ ਰੂਪੀ ਗਿੱਦੜ, ਸ਼ੇਰ ਰੂਪੀ ਹੰਕਾਰ ਨੂੰ ਖਾ ਜਾਂਦਾ ਹੈ, ਤਾਂ ਜੰਗਲ ਰੂਪੀ ਹਿਰਦੇ ਦੇ ਸਾਰੇ ਫੁੱਲ ਖਿੜ ਪੈਂਦੇ ਹਨ :

*ਜਬ ਹੀ ਸਿਆਰੁ ਸਿੰਘ ਕਉ ਖਾਇ॥*
*ਫੂਲਿ ਰਹੀ ਸਗਲੀ ਬਨਰਾਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੬੧)*

ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਚਿੱਕੜ ਤੇ ਕਮਲ ਫੁੱਲ ਦੀ ਉਦਹਾਰਨ ਦੇ ਕੇ ਗੁਰੂ ਸਾਹਿਬ ਮਨੁੱਖ ਨੂੰ ਸਮਝਾਉਂਦੇ ਹਨ ਕਿ ਚਿੱਕੜ ਨੀਵੀਂ ਥਾਂ 'ਤੇ ਹੋਣ ਕਾਰਨ ਕਮਲ ਦਾ ਫੁੱਲ ਚਿੱਕੜ ਵਿਚ ਖਿੜਦਾ ਹੈ, ਭਾਵ ਨਿਮਰਤਾ ਵਿਚ ਹੀ ਸਭ ਕੁਝ ਹੈ :

*ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੪)*

ਸੱਚੀ ਨਿਮਰਤਾ ਮਨੁੱਖ ਨੂੰ ਵੱਡਾ ਬਣਾਉਂਦੀ ਹੈ। ਨਿਮਰ ਮਨੁੱਖ ਮਹਾਨ ਹੁੰਦਾ ਹੈ। ਉਹ ਸੁਖੀ ਰਹਿੰਦਾ ਹੈ ਤੇ ਵਾਹਿਗੁਰੂ ਉਸ 'ਤੇ ਪ੍ਰਸੰਨ ਹੁੰਦਾ ਹੈ। ਅਜਿਹਾ ਮਨੁੱਖ

ਸਾਰਿਆਂ ਨਾਲੋਂ ਵੱਡਾ ਗਿਣਿਆ ਜਾਂਦਾ ਹੈ :

*ਆਪਸ ਕਉ ਜੋ ਜਾਣੈ ਨੀਚਾ॥*
*ਸੋਊ ਗਨੀਐ ਸਭ ਤੇ ਊਚਾ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੬)

ਭਾਈ ਵੀਰ ਸਿੰਘ ਜੀ ਦੇ ਸ਼ਬਦਾਂ ਵਿਚ ਆਕੜ ਵਾਲੇ ਸਾਰੇ ਬੂਟੇ ਨਦੀ ਭੰਨ ਤੋੜਦੀ ਹੈ ਤੇ ਵਹਾਅ ਕੇ ਲੈ ਜਾਂਦੀ ਹੈ। ਪਰ ਜੋ ਝੁਕ ਜਾਣ, ਉਹ ਬੂਟੇ ਨਦੀ ਕਦੇ ਨਹੀਂ ਤੋੜ ਸਕਦੀ :

*ਸਾਗਰ ਪੁਛਦਾ ਨਦੀਏ!*
*ਸਾਰੇ ਬੂਟੇ ਬੂਟੀਆਂ ਲਿਆਵੇਂ*
*ਪਰ ਨਾ ਕਦੇ ਬੈਂਤ ਦਾ ਬੂਟਾ*
*ਇਥੇ ਆਣ ਪੁਚਾਵੇਂ?*
*ਨਦੀ ਆਖਦੀ - ਆਕੜ ਵਾਲੇ ਸਭ ਬੂਟੇ ਪੁਟ ਸਕਾਂ*
*ਪਰ ਜੋ ਝੁਕੇ ਵਗੇ ਰਉ ਰੁਖ ਨੂੰ*
*ਪੇਸ਼ ਨਾ ਉਸ ਤੇ ਜਾਵੇ।"*

## ੨. ਬਾਹਰੀ ਨਿਮਰਤਾ

ਸ੍ਰੀ ਗੁਰੂ ਨਾਨਕ ਦੇਵ ਜੀ ਦੱਸਦੇ ਹਨ ਕਿ ਨਿਮਰਤਾ ਵਿਖਾਵੇ ਵਾਲੀ ਨਹੀਂ ਹੋਣੀ ਚਾਹੀਦੀ। ਮਨੁੱਖ ਦਿਲੋਂ ਨਿਮਰ ਹੋਣਾ ਚਾਹੀਦਾ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਹਰ ਕੋਈ ਆਪਣੀ ਖਾਤਰ ਨਿਵਦਾ ਹੈ, ਓਪਰੇ ਦੀ ਖਾਤਰ ਕੋਈ ਨਹੀਂ ਨਿਉਂਦਾ। ਤੱਕੜੀ ਦਾ ਦ੍ਰਿਸ਼ਟਾਂਤ ਦਿੰਦੇ ਹੋਏ ਗੁਰੂ ਸਾਹਿਬ ਦੱਸਦੇ ਹਨ ਕਿ ਤੱਕੜੀ ਦੇ ਪੱਲੜੇ ਵਿਚ ਜੇਕਰ ਕੋਈ ਚੀਜ਼ ਰੱਖ ਕੇ ਜੋਖੀ ਜਾਵੇ ਤਾਂ ਭਾਰੀ ਪੱਲੜਾ ਹੀ ਨੀਵਾਂ ਹੁੰਦਾ ਹੈ। ਇਸੇ ਤਰ੍ਹਾਂ ਗੁਰੂ ਸਾਹਿਬ ਦੱਸਦੇ ਹਨ ਕਿ ਹਿਰਨ ਦਾ ਸ਼ਿਕਾਰ ਕਰਨ ਵਾਲਾ ਸ਼ਿਕਾਰੀ ਵੀ ਦੁੱਗਣਾ ਨਿਵਦਾ ਹੈ। ਗੁਰੂ ਸਾਹਿਬ ਦੀ ਦ੍ਰਿਸ਼ਟੀ ਵਿਚ ਸੀਸ ਝੁਕਾਉਣ ਨਾਲ ਕੁਝ ਵੀ ਪ੍ਰਾਪਤ ਨਹੀਂ ਹੁੰਦਾ, ਜਦੋਂ ਤਕ ਵਿਅਕਤੀ ਦਾ ਮਨ ਭੈੜੇ ਪਾਸੇ ਜਾਣੋਂ ਨਹੀ ਰੁਕਦਾ :

*ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ॥*
*ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥*
*ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥*
*ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੦)

ਡਾ. ਜਸਵੰਤ ਸਿੰਘ ਨੇਕੀ ਅਨੁਸਾਰ, "ਦੁਨੀਆਵੀ ਹੰਕਾਰ ਛੱਡ ਕੇ ਜੇਕਰ ਕੋਈ ਪਾਰਸਾਈ ਦਾ ਅਭਿਮਾਨ ਹੀ ਅੰਦਰ ਪਾ ਲੈਂਦਾ ਹੈ, ਤਾਂ ਉਸ ਦੀ ਨਿਮਰਤਾ ਝੂਠੀ ਹੈ। ਉਹ ਤਾਂ ਨਿਮਰਤਾ ਦਾ ਦੰਭ (ਪਖੰਡ) ਕਰਦਾ ਹੈ। ਉਹ ਤਾਂ ਅਭਿਮਾਨ ਵਿਚ ਨਿਉਂਦਾ ਹੈ। ਨਿਉਂਦਾ ਹੈ, ਕਿ ਉਸ ਦੀ ਪ੍ਰਭਤਾ ਹੋਰ ਵਧੇ। ਜਾਂ ਫਿਰ, ਜੋ ਅੰਦਰੋਂ ਦੋਸ਼ੀ ਹੁੰਦਾ

ਹੈ, ਉਹ ਬਹੁਤ ਜ਼ਿਆਦਾ ਨਿਉਂਦਾ ਹੈ। ਅਸਲ ਨਿਮਰਤਾ ਤਾਂ ਮਨ ਦੀ ਹੁੰਦੀ ਹੈ, ਸਿਜਦਿਆਂ ਦੀ ਨਹੀਂ। ਇਸੇ ਲਈ ਸਿੱਖੀ ਵਿਚ ਮਨ ਨੀਵਾਂ ਤੇ ਮਤਿ ਉਚੀ ਰਖਣ ਦਾ ਆਦੇਸ਼ ਹੈ।"

ਐਸੇ ਲੋਕ ਵੀ ਹੁੰਦੇ ਹਨ, ਜੋ ਸ਼ਕਲ ਦੇ ਸੁੰਦਰ ਤੇ ਬੋਲ ਦੇ ਮਧੁਰ ਹੁੰਦੇ ਹਨ, ਪਰ ਦਿਲ ਅੰਦਰ ਕਿਸੇ ਬਦਲੇ ਦੀ ਭਾਵਨਾ ਲਈ ਫਿਰਦੇ ਹਨ। ਅਜਿਹੇ ਲੋਕ ਨਿਵਣ ਤਾਂ ਸਮਝੋ ਝੂਠਾ ਨਿਵਦੇ ਹਨ, ਉਨ੍ਹਾਂ ਵੱਲੋਂ ਖ਼ਬਰਦਾਰ ਰਹਿਣਾ ਹੀ ਬਣਦਾ ਹੈ।

ਨਿਵ-ਨਿਵ ਕੇ ਤੇ ਝੁਕ-ਝੁਕ ਕੇ ਗੱਲਾਂ ਕਰਨੀਆਂ ਤੇ ਸਲਾਮਾਂ ਕਰਨੀਆਂ, ਨਿਮਰਤਾ ਨਹੀਂ, ਸਗੋਂ ਇਸ ਤਰ੍ਹਾਂ ਕਰਨਾ 'ਧੋਖਾ' ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਨੁੱਖ ਦੇ ਇਸ ਸੁਭਾਅ ਤੋਂ ਵਾਕਿਫ਼ ਹਨ। ਉਹ ਕਹਿੰਦੇ ਹਨ ਕਿ ਬਹੁਤੇ ਲੋਕ ਆਪਣੇ ਸੁਆਰਥ ਲਈ ਹੋਰਾਂ ਅੱਗੇ ਝੁਕਦੇ ਹਨ ਤੇ ਨਿਮਰਤਾ ਦਾ ਵਿਖਾਵਾ ਕਰਦੇ ਹਨ। ਉਹ ਦਿਖਾਵੇ ਵਾਲੀ ਨਿਮਰਤਾ ਉਨ੍ਹਾਂ ਦਾ ਸੁਭਾਅ ਨਹੀਂ ਹੁੰਦੀ। ਸਹੀ ਨਿਮਰਤਾ ਨੂੰ ਪਰਖਣ ਦਾ ਮਿਆਰ ਇਹ ਹੈ ਕਿ ਨਿਮਰਤਾ ਵਾਲਾ ਮਨੁੱਖ ਕਿਸੇ ਡਰ, ਗ਼ਰਜ਼ ਜਾਂ ਕਪਟ ਲਈ ਨਿਮਰਤਾ ਨੂੰ ਬੁਰਕਾ ਤਾਂ ਨਹੀਂ ਬਣਾ ਰਿਹਾ। ਕਸੂਰਵਾਰ ਮਨੁੱਖ ਨੂੰ ਜਦੋਂ ਕਿਸੇ ਤੋਂ ਦੰਡ ਦਾ ਡਰ ਹੁੰਦਾ ਹੈ ਤਾਂ ਉਹ ਤਰਲੇ ਕੱਢਦਾ ਹੈ। ਉਨ੍ਹਾਂ ਤਰਲਿਆਂ ਨੂੰ ਨਿਮਰਤਾ ਨਹੀਂ ਕਿਹਾ ਜਾ ਸਕਦਾ। ਇਸੇ ਤਰ੍ਹਾਂ ਸਵਾਰਥੀ ਮਨੁੱਖ ਵੀ ਬੜੀ ਨਿਮਰਤਾ ਨਾਲ ਗੱਲਾਂ ਕਰਦਾ ਹੈ, ਪਰ ਇਸ ਨਿਮਰਤਾ ਨੂੰ ਵੀ ਨਿਮਰਤਾ ਨਹੀਂ ਕਿਹਾ ਜਾ ਸਕਦਾ ਤੇ ਧੋਖਾ ਦੇਣ ਵਾਲਾ ਵੀ ਬੜੀਆਂ ਮਿਠੀਆਂ ਤੇ ਨਿਮਰ ਗੱਲਾਂ ਕਰਦਾ ਹੈ। ਇਸ ਪ੍ਰਕਾਰ 'ਨਿਮਰਤਾ' ਬੜੇ ਨਿਰਸੁਆਰਥ, ਨਿਰਮਲ ਤੇ ਨਿਡਰ ਹਿਰਦੇ ਦਾ ਗੁਣ ਹੈ। ਇਹ ਕਾਇਰਾਂ, ਕਪਟੀਆਂ ਤੇ ਪਾਪੀਆਂ ਦੇ ਵੱਸ ਦੀ ਨਹੀਂ। ਨਿਮਰਤਾ ਤਾਂ ਉਹ ਲੋਕ ਕਰਦੇ ਹਨ, ਜੋ ਆਪਣਾ ਆਪ ਵੰਡਾਂਦੇ ਹਨ। ਇਹ ਤਾਂ ਬੜੇ ਉਦਾਰ-ਚਿਤ ਲੋਕਾਂ ਦਾ ਲਕਸ਼ ਹੈ।

## ਨਿਮਰਤਾ : ਇਤਿਹਾਸਿਕ ਦ੍ਰਿਸ਼ਟਾਂਤ

ਸਿੱਖ ਇਤਿਹਾਸ ਇਸ ਤੱਥ ਦੀ ਪੁਸ਼ਟੀ ਕਰਦਾ ਹੈ ਕਿ ਗੁਰੂ ਸਾਹਿਬਾਨ ਨੇ ਕੇਵਲ ਨਿਮਰਤਾ ਦਾ ਸਿਧਾਂਤ ਹੀ ਨਹੀਂ ਦਿੱਤਾ, ਬਲਕਿ ਉਸ ਨੂੰ ਅਮਲੀ ਜੀਵਨ ਰਾਹੀਂ ਪ੍ਰਚਾਰਿਆ ਵੀ ਹੈ। ਮਿਸਾਲ ਵਜੋਂ, ਭਾਈ ਲਹਿਣਾ ਜੀ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਉਨ੍ਹਾਂ ਦੇ ਘਰ ਦਾ ਰਾਹ ਪੁੱਛਦੇ ਹਨ ਤਾਂ ਗੁਰੂ ਸਾਹਿਬ ਆਪ ਭਾਈ ਲਹਿਣਾ ਜੀ ਨੂੰ ਘੋੜੇ 'ਤੇ ਬਿਠਾ ਕੇ ਆਪਣੇ ਘਰ ਲੈ ਆਏ। ਰਸਤੇ ਵਿਚ ਗੁਰੂ ਸਾਹਿਬ ਨੇ ਭਾਈ ਲਹਿਣਾ ਜੀ ਨੂੰ ਆਪਣੇ ਬਾਰੇ ਕੁਝ ਨਹੀਂ ਦੱਸਿਆ ਕਿ ਜਿਸ 'ਗੁਰੂ' ਦੀ ਭਾਲ ਵਿਚ ਉਹ ਆਏ ਹਨ, ਉਹੀ 'ਨਾਨਕ' (ਗੁਰੂ) ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ, ਬਾਬਾ ਸ੍ਰੀ ਚੰਦ ਜਦੋਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਮਿਲਣ ਗਏ ਤਾਂ ਗੁਰੂ ਸਾਹਿਬ ਨੇ ਬਾਬਾ ਜੀ ਦਾ ਬੜੀ ਨਿਮਰਤਾ ਨਾਲ ਸਵਾਗਤ ਕੀਤਾ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਵਾਰ ਭਾਈ ਚੂਹੜ ਸ੍ਰੀ ਗੁਰੂ

ਹਰਿਗੋਬਿੰਦ ਸਾਹਿਬ ਦੇ ਦਰਬਾਰ ਵਿਚ ਹਾਜ਼ਰ ਹੋਇਆ ਤੇ ਅਰਜ਼ ਗੁਜ਼ਾਰੀ, "ਸੱਚੇ ਪਾਤਸ਼ਾਹ, ਸਿੱਖੀ ਦੀ ਸੋਝੀ ਬਖ਼ਸ਼ੋ।" ਗੁਰੂ ਸਾਹਿਬ ਨੇ ਕਰੁਣਾ ਦੇ ਘਰ ਵਿਚ ਆ ਕੇ ਕਿਹਾ, "ਸਿੱਖੀ ਦੀ ਜੜ੍ਹ ਨਿਮਰਤਾ ਹੈ। ਜੇ ਨਿਮਰਤਾ ਨਹੀਂ ਤਾਂ ਸਿੱਖੀ ਦਾ ਬੀਜ ਪ੍ਰਫੁਲਿਤ ਨਹੀਂ ਹੁੰਦਾ। ਸੇਵਾ ਟਹਿਲ ਸਿੱਖੀ ਦਾ ਟਾਹਣ ਹੈ। ਉੱਦਮ ਨਾਲ, ਉਮਾਹ ਨਾਲ, ਕ੍ਰਿਆਸ਼ੀਲ ਹੋ ਕੇ ਸੇਵਾ ਕਰਨੀ। ਪੱਤਰ ਸਾਧ ਸੰਗਤ ਹੈ-ਇਸ ਦੀ ਘਣ-ਪਤਰੀ ਛਾਂ ਵਿਚ ਹੀ ਠੰਢਕ ਹੈ। ਫੁਲ 'ਸਬਦ' ਦੀ ਸੋਝੀ ਹੈ-ਇਸ ਤੋਂ ਹੀ ਅੰਦਰਲਾ ਮਨ ਖਿੜਦਾ ਹੈ ਤੇ ਜੀਵਨ ਮਹਿਕਦਾ ਹੈ। ਫੁਲ, ਦੇਹ ਵਿਚ ਵਿਦੇਹ ਦੀ ਪ੍ਰਾਪਤੀ ਹੈ।"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਿਰਜਣਾ ਕਰ ਕੇ ਉਸ ਨੂੰ ਬਹੁਤ ਬਲੀ ਤੇ ਪ੍ਰਤਾਪੀ ਬਣਾ ਦਿੱਤਾ। ਗੁਰੂ ਸਾਹਿਬ ਨੇ ਖਾਲਸੇ ਨੂੰ ਤਾਕੀਦ ਕੀਤੀ ਕਿ ਉਸ ਨੇ ਇਸ ਇਲਾਹੀ ਸ਼ਕਤੀ ਦੀ ਦੁਰਵਰਤੋਂ ਕਰਕੇ ਅਪਜਸ ਨਹੀਂ ਖੱਟਣਾ, ਸਗੋਂ ਨਿਮਰਤਾ ਨੂੰ ਜ਼ਿੰਦਗੀ ਦਾ ਗਹਿਣਾ ਬਣਾ ਕੇ ਇਸ ਸ਼ਕਤੀ ਦਾ ਸਦ ਉਪਯੋਗ ਕਰਨਾ ਹੈ। ਇਸ ਸ਼ਕਤੀ ਨਾਲ ਗਰੀਬਾਂ ਦੀ ਰੱਖਿਆ ਕਰਨੀ ਹੈ, ਨਿਤਾਣੇ ਨੂੰ ਸਹਾਰਾ ਦੇਣਾ ਹੈ, ਉਸ ਦੀ ਹਿਫਾਜ਼ਤ ਕਰਨੀ ਹੈ।

ਗੁਰੂ ਸਾਹਿਬ ਖੁਦ ਅਕਾਲ ਪੁਰਖ ਦੇ ਸਪੁੱਤਰ ਹੋਣ ਦੇ ਬਾਵਜੂਦ ਆਪਣੇ ਆਪ ਨੂੰ ਬਹੁਤ ਹੀ ਨਿਮਰ ਤੇ ਹਲੀਮ ਦੱਸਦੇ ਹਨ। ਉਨ੍ਹਾਂ ਦੀ ਬਾਣੀ ਵਿਚ ਫੁਰਮਾਨ ਹੈ :

*ਜੋ ਹਮ ਕੋ ਪਰਮੇਸਰ ਉਚਰਿਹੈਂ॥*
*ਤੇ ਸਭ ਨਰਕ ਕੁੰਡ ਮਹਿ ਪਰਿਹੈ ॥...*
*ਮੈ ਹੋ ਪਰਮ ਪੁਰਖ ਕੋ ਦਾਸਾ॥*
*ਦੇਖਨ ਆਯੋ ਜਗਤ ਤਮਾਸਾ॥* *(ਬਚਿਤ੍ਰ ਨਾਟਕ)*

ਖੁਦ ਅਕਾਲ ਰੂਪ ਹੋ ਕੇ ਵੀ ਆਪਣੇ ਆਪ ਨੂੰ ਪਰਮਾਤਮਾ ਦਾ ਦਾਸ ਕਹਿਣਾ ਇਸ ਗੱਲ ਦਾ ਲਖਾਇਕ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਿਮਰਤਾ ਦੇ ਪੁੰਜ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਖਾਲਸੇ ਨੂੰ ਵੀ ਇਹੋ ਗੁੜ੍ਹਤੀ ਦਿੱਤੀ ਹੈ ਕਿ ਸਭ ਸ਼ਕਤੀਆਂ ਦਾ ਸ੍ਵਾਮੀ ਹੋਣ ਦੇ ਬਾਵਜੂਦ ਗੁਰੂ ਦਾ ਸਿੱਖ ਨਿਮਰਤਾ ਦੀ ਸਾਖਿਆਤ ਮੂਰਤੀ ਹੈ। ਉਸ ਕੋਲ ਮਾਣ ਹੁੰਦਿਆਂ ਹੋਇਆਂ ਵੀ ਉਹ ਨਿਮਾਣਾ ਹੈ ਤੇ ਤਾਣ ਹੁੰਦਿਆਂ ਹੋਇਆਂ ਵੀ ਉਹ ਨਿਤਾਣਾ ਹੈ। ਹਰੇਕ ਸਿੱਖ ਦੀ ਜ਼ਿੰਦਗੀ ਦੇ ਇਹ ਮੁਢਲੇ ਗੁਣ ਹਨ, ਜਿਨ੍ਹਾਂ ਨੂੰ ਆਧਾਰ ਬਣਾ ਕੇ ਉਹ ਗੁਰਬਾਣੀ ਦੇ ਲੜ ਲਗਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ 'ਗਿਆਨ ਰਤਨਾਵਲੀ' ਵਿਚ ਫੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਫੁਹਾਰੇ ਦਾ ਪਾਣੀ ਜਿੰਨਾ ਨੀਵਾਂ ਹੁੰਦਾ ਹੈ, ਉਤਨਾ ਹੀ ਉੱਚਾ ਜਾਂਦਾ ਹੈ। ਇਸੇ ਤਰ੍ਹਾਂ ਨੀਵੇਂ ਮਨ ਵਾਲੇ ਵਿਅਕਤੀ ਵਾਹਿਗੁਰੂ ਪਰਮੇਸ਼ਰ ਦੀ ਪ੍ਰਾਪਤੀ ਕਰਦੇ ਹਨ:

ਬਾਬੇ ਕਿਹਾ, "ਫਵਾਰੇ ਦਾ ਜਲ ਜਿਤਨਾ ਨੀਵਾਂ ਜਾਂਦਾ ਹੈ ਤਿਤਨਾ ਹੀ ਉੱਚਾ ਚੜ੍ਹਦਾ ਹੈ। ਤੈਸੇ ਜੋ ਮਨ ਨੀਵਾਂ ਕਰਦੇ ਹਨ, ਸੋ ਉੱਚੀ ਪਦਵੀ ਕਰਤਾਰ ਦੀ ਨੂੰ

ਪ੍ਰਾਪਤ ਹੁੰਦੇ ਹਨ।"

'ਜਨਮਸਾਖੀ ਭਾਈ ਬਾਲਾ' ਵਿਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਮਰਤਾ ਧਾਰਨ ਕਰਨ ਦਾ ਹੀ ਆਦੇਸ਼ ਦਿੱਤਾ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ, "ਨਿਵਣਾ ਸਭ ਅੱਗੇ, ਖਿਮਾ ਕਰਨੀ, ਮਿੱਠਾ ਬੋਲਣਾ-ਇਹ ਤ੍ਰੈ ਵਚਨ ਯਾਦ ਰਖਣੇ।"

**ਨਿਮਰਤਾ ਦੀ ਮਹੱਤਤਾ**

ਗੁਰਬਾਣੀ ਵਿਚ ਨਿਮਰਤਾ ਦੀ ਮਹੱਤਤਾ ਦ੍ਰਿੜ੍ਹ ਕਰਵਾਈ ਗਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਜਿਹੜੇ ਜੀਵ ਕਥਿਤ ਨੀਵੀਆਂ ਵਿੱਚੋਂ ਨੀਵੀਂ ਜਾਤੀ ਨਾਲ ਸੰਬੰਧਿਤ ਹੀ ਨਹੀਂ, ਬਲਕਿ ਮਾੜਿਆਂ ਵਿੱਚੋਂ ਸਭ ਤੋਂ ਮਾੜੇ ਹਨ, ਨਾਨਕ ਉਨ੍ਹਾਂ ਦੀ ਸੰਗਤ ਕਰਨਾ ਲੋਚਦਾ ਹੈ। ਵੱਡੇ ਲੋਕਾਂ ਦੀ ਬਰਾਬਰੀ ਕਰਨ ਦੀ ਰੀਸ ਉਹ ਕਿਉਂ ਕਰਨ?:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੰਮਲ ਰੁਖ ਦੀ ਮਿਸਾਲ ਦੇ ਕੇ 'ਮਿਠਤੁ' (ਨਿਮਰਤਾ) ਦੇ ਲੱਛਣ ਦਰਸਾਏ ਹਨ। ਗੁਰੂ ਸਾਹਿਬ ਦੱਸਦੇ ਹਨ ਕਿ ਜਿਸ ਤਰ੍ਹਾਂ ਸਿੰਮਲ ਦਾ ਰੁਖ ਤੀਰ ਵਰਗਾ ਸਿੱਧਾ, ਲੰਮਾ ਤੇ ਬਹੁਤ ਮੋਟਾ ਹੁੰਦਾ ਹੈ। ਉਸ ਦੇ ਸਰਪ ਨੂੰ ਵੇਖ ਕੇ ਪੰਛੀ ਫਲ ਦੀ ਆਸ ਵਿਚ ਆਉਂਦੇ ਹਨ, ਪਰ ਇਸ ਦੇ ਫਲ ਫਿੱਕੇ ਅਤੇ ਫੁਲ ਬੇਸੁਆਦੇ ਹੋਣ ਕਾਰਨ ਪੰਛੀ ਨਿਰਾਸ਼ ਹੋ ਕੇ ਚਲੇ ਜਾਂਦੇ ਹਨ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ 'ਮਿਠਤ' (ਨਿਮਰਤਾ) ਨੀਵੀਂ ਹੁੰਦੀ ਹੈ, ਜਿਹੜੀ ਸਭ 'ਚੰਗਿਆਈਆ' ਦਾ ਤੱਤ ਹੈ :

*ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ॥*
*ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ॥*
*ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥*
*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੦)*

ਉਕਤ ਪੰਕਤੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦ੍ਰਿੜ੍ਹ ਕਰਵਾਉਂਦੇ ਹਨ ਕਿ ਮਹਾਨ ਸ਼ਖ਼ਸੀਅਤ ਉਹ ਹੀ ਹੈ ਜਿਸ ਵਿਚ ਨਿਮਰਤਾ ਹੈ। ਨਿਮਰਤਾ ਦਾ ਪ੍ਰਤੱਖ ਰੂਪ ਮਿੱਠਾ ਬੋਲ ਹੈ। ਨਿਮਰਤਾ ਤੇ ਮਿਠਾਸ ਦਾ ਸਹੀ ਰੂਪ ਪਰਉਪਕਾਰੀ ਸੁਭਾਅ ਹੈ। ਕਿਸੇ ਦੇ ਕੰਮ ਆਉਣ ਦੀ ਤੀਬਰ ਇੱਛਾ ਹੈ ਤੇ ਕਿਸੇ ਦੇ ਕੰਮ ਆਉਣ ਦੀ ਸਮਰੱਥਾ ਹੈ। ਇੱਛਾ ਹੋਵੇ ਪਰ ਜਿੰਨਾ ਚਿਰ ਕੋਈ ਗੱਲ ਕਿਸੇ ਮਨੁੱਖ ਦੇ ਸੁਭਾਅ ਵਿਚ ਸ਼ਾਮਲ ਨਾ ਹੋਵੇ, ਉਹ ਮਨੁੱਖ ਤੋਂ ਹੋ ਆਉਣੀ ਸੰਭਵ ਨਹੀਂ। ਦੂਜੇ ਪਾਸੇ

ਜੇਕਰ ਇੱਛਾ ਵੀ ਹੋਵੇ, ਸੁਭਾਅ ਵੀ ਹੋਵੇ ਪਰ ਕਿਸੇ ਦੇ ਕੰਮ ਆ ਸਕਣ ਲਈ ਮਨੁੱਖ ਕੋਲ ਕੋਈ ਸਮਰੱਥਾ, ਸਮਿਗਰੀ, ਧਨ ਪਦਾਰਥ ਹੀ ਨਾ ਹੋਵੇ ਤਾਂ ਵੀ ਪਰਉਪਕਾਰ ਸੰਭਵ ਨਹੀਂ। ਸੋ, ਮਿਠਾਸ ਕੇਵਲ ਸੋਹਣੇ ਸ਼ਬਦਾਂ ਨਾਲ ਦੂਜੇ ਦਾ ਘਰ ਪੂਰਾ ਕਰਨਾ ਨਹੀਂ, ਜਾਂ ਸਭਿਅਕ ਸ਼ਬਦਾਂ ਵਿਚ ਕਿਸੇ ਨੂੰ ਟਾਲਣਾ ਨਹੀਂ, ਸਗੋਂ ਦੂਜੇ ਦੇ ਕੰਮ ਆਉਣ ਦੀ ਤੀਬਰ ਇੱਛਾ ਹੈ। ਨਿਮਰਤਾ, ਮਿਠਾਸ ਤੇ ਸੇਵਾ ਇਕੱਠੇ ਤੁਰਦੇ ਹਨ। ਮਹਾਨ ਸ਼ਖ਼ਸੀਅਤ ਇਕ ਸੁਭਾਅ ਹੈ ਜੋ ਨਿਮਰਤਾ ਤੇ ਸੇਵਾ ਵਿੱਚੋਂ ਪ੍ਰਗਟ ਹੁੰਦਾ ਹੈ। ਸਿੰਮਲ ਵਿਚ ਇਹ ਸੁਭਾਅ ਨਹੀਂ ਹੈ। ਉਹ ਵੱਡਾ ਉੱਚਾ ਹੈ, ਉਸ ਨਾਲ ਫੁਲ ਤੇ ਫ਼ਲ ਵੀ ਹਨ, ਪਰ ਉਹ ਕਿਸੇ ਪੰਛੀ ਦੇ ਕੰਮ ਨਹੀਂ ਆ ਸਕਦਾ। ਉਸ ਵਿਚ ਕੰਮ ਆਉਣ ਦੀ ਇੱਛਾ ਨਹੀਂ ਹੈ।

ਸੰਸਾਰ ਵਿਚ ਮਹਾਨਤਾ ਦਾ ਆਮ ਪ੍ਰਵਾਨਿਤ ਮਿਆਰ ਇਹ ਹੈ ਕਿ ਮਨੁੱਖ ਧਨਾਢ ਹੋਵੇ ਤੇ ਬਾਹਰੋਂ ਸੱਭਿਅਕ ਹੋਣ ਦਾ ਆਡੰਬਰ ਕਰੇ। ਇਸ ਸੰਦਰਭ ਵਿਚ ਮਨੁੱਖ ਦੀ ਸਾਰੀ ਮਹਾਨਤਾ ਧਨ ਨਾਲ ਸੰਬੰਧਿਤ ਹੈ, ਉਸ ਅੰਦਰ ਮਨੁੱਖੀ ਸ਼ਖ਼ਸੀਅਤ ਦੇ ਸਹੀ ਗੁਣ ਭਾਵੇਂ ਹੋਣ ਜਾਂ ਨਾ ਹੋਣ। ਪਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਨਤਾ ਦੇ ਇਸ ਮਿਆਰ ਦਾ ਪੂਰਨ ਤੌਰ 'ਤੇ ਖੰਡਨ ਕਰਦੇ ਹਨ। ਉਹ ਕਹਿੰਦੇ ਹਨ ਕਿ ਸਿੰਮਲ ਦਾ ਰੁੱਖ ਵੇਖਣ ਵਿਚ ਬੜਾ ਉੱਚਾ, ਲੰਮਾ, ਚੌੜਾ ਤੇ ਗੁਫੇਦਾਰ ਹੈ, ਉਸ ਦਾ ਬਾਹਰਲਾ ਰੂਪ ਬੜਾ ਮਹਾਨ ਹੈ, ਪਰ ਉਸ ਦੀ ਇਹ ਮਹਾਨਤਾ ਕੋਈ ਮਹਾਨਤਾ ਨਹੀਂ, ਕਿਉਂਕਿ ਉਸ ਦਾ ਧਨ ਕਿਸੇ ਦੇ ਕੰਮ ਨਹੀਂ ਆਉਂਦਾ। ਧਨ ਹੋਣਾ ਜ਼ਰੂਰੀ ਹੈ, ਪਰ ਧਨ ਦੀ ਠੀਕ ਵਰਤੋਂ ਕਰਨੀ ਉਸ ਤੋਂ ਵੀ ਜ਼ਰੂਰੀ ਹੈ। ਇਸ ਦੇ ਨਾਲ ਇਹ ਵੀ ਹੈ ਕਿ ਜਿਹੜਾ ਧਨ ਕਿਸੇ ਦੇ ਕੰਮ ਨਹੀਂ ਆਉਂਦਾ, ਉਹ ਕੁਝ ਸਮੇਂ ਮਗਰੋਂ ਧਨਾਢ ਪੁਰਸ਼ ਲਈ ਵੀ ਬੇ-ਰਸ ਤੇ ਫਿੱਕਾ ਹੋ ਜਾਂਦਾ ਹੈ। ਧਨ ਤੇ ਸਮਰਥਾ ਉਹ ਹੀ ਰਸਦਾਇਕ ਰਹਿ ਸਕਦੇ ਹਨ ਜੋ ਸੇਵਾ ਵਿਚ ਲਗਦੇ ਹਨ-ਨਹੀਂ ਤੇ "ਫਲ ਫਿਕੇ, ਫੁਲ ਬਕਬਕੇ" ਹੋ ਜਾਂਦੇ ਹਨ।

ਭਗਤ ਫਰੀਦ ਜੀ ਜੀਵ ਨੂੰ ਸੰਬੋਧਿਤ ਹੁੰਦੇ ਹੋਏ ਕਹਿੰਦੇ ਹਨ ਕਿ ਹੇ ਭੈਣ! ਨਿਮਰਤਾ ਸ਼ਬਦ ਹੈ, ਖਿਮਾ ਨੇਕੀ ਹੈ ਅਤੇ ਜ਼ੁਬਾਨ ਦੀ ਮਿਠਾਸ ਜਵੇਹਰ ਵਰਗਾ ਮੰਤਰ ਹੈ। ਜੇਕਰ ਤੂੰ ਇਹ ਤਿੰਨੇ ਵੇਸ ਕਰ ਲਵੇਂ, ਭਾਵ ਇਨ੍ਹਾਂ ਤਿੰਨਾਂ ਗੁਣਾਂ ਨੂੰ ਧਾਰਨ ਕਰ ਲਵੇਂ, ਤਾਂ ਤੇਰਾ ਪਤੀ (ਪਰਮੇਸਰ) ਤੇਰੇ ਵੱਸ ਵਿਚ ਆ ਜਾਵੇਗਾ :

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੪)*

ਭਾਈ ਗੁਰਦਾਸ ਜੀ ਨਿਮਰਤਾ ਲਈ 'ਗਰੀਬੀ' ਸ਼ਬਦ ਵਰਤਦਿਆਂ ਪੈਰਾਂ ਦੀ ਮਿਸਾਲ ਦਿੰਦੇ ਹੋਇ ਕਹਿੰਦੇ ਹਨ ਕਿ ਮਨੁੱਖਾ ਦੇਹ ਮਿਟੀ ਨਿਆਈ ਹੈ, ਜਿਸ ਵਿਚ ਜੀਭ ਨਕੀਬੀ ਦਾ ਕੰਮ ਕਰਦੀ ਹੈ। ਅੱਖਾਂ ਰੰਗ-ਰੂਪ ਦੇਖਦੀਆਂ ਹਨ, ਕੰਨ ਰਾਗ-ਨਾਦ ਸੁਣਾਉਂਦੇ ਹਨ। ਨੱਕ ਦਾ ਚੰਗੀਆਂ ਵਾਸ਼ਨਾਵਾਂ ਵਿਚ ਧਿਆਨ ਹੈ, ਪੰਜੇ (ਸਬਦ,

ਸਪਰਸ਼, ਰਸ, ਰੂਪ, ਗੰਧ) ਦੂਤ ਭੈੜੀ ਤਰਤੀਬ ਵਾਲੇ ਹਨ, ਭਾਵ ਕੰਨ ਸ਼ਬਦ ਨੂੰ, ਤੁਚਾ ਸਪਰਸ਼ ਨੂੰ, ਰੂਪ ਨੇਤ੍ਰ ਨੂੰ, ਜੀਭ ਰਸ ਨੂੰ ਅਤੇ ਨਕ ਗੰਧ ਨੂੰ ਚਾਹੁੰਦੇ ਹਨ:

*ਮਾਣਸ ਦੇਹ ਸੁ ਖੇਹ ਹੈ ਤਿਸੁ ਵਿਚਿ ਜੀਭੈ ਲਈ ਨਕੀਬੀ।*
*ਅਖੀ ਦੇਖਨਿ ਰੂਪ ਰੰਗ ਰਾਗ ਨਾਦ ਕੰਨ ਕਰਨਿ ਰਕੀਬੀ।*
*ਨਕਿ ਸੁਵਾਸੁ ਨਿਵਾਸੁ ਹੈ ਪੰਜੇ ਦੂਤ ਬੁਰੀ ਤਰਤੀਬੀ।*
*ਸਭ ਦੂੰ ਨੀਵੇ ਚਰਣ ਹੋਇ ਆਪੁ ਗਵਾਇ ਨਸੀਬੁ ਨਸੀਬੀ।*
*ਹਉਮੈ ਰੋਗੁ ਮਿਟਾਇਦਾ ਸਤਿਗੁਰ ਪੂਰਾ ਕਰੈ ਤਬੀਬੀ।*
*ਪੈਰੀ ਪੈ ਰਹਰਾਸਿ ਕਰਿ ਗੁਰ ਸਿਖ ਸੁਣਿ ਗੁਰਸਿਖ ਮਨੀਬੀ।*
*ਮੁਰਦਾ ਹੋਇ ਮੁਰੀਦੁ ਗਰੀਬੀ॥* *(ਵਾਰ ੪:੩)*

ਅਧਿਆਤਮਿਕ ਤੌਰ 'ਤੇ ਉਹੀ ਜੀਵ ਤਕੜਾ ਹੁੰਦਾ ਹੈ, ਜਿਹੜਾ ਨਿਮਰਤਾ ਦਾ ਅਭਿਆਸ ਕਰਦਾ ਹੈ। ਸਾਧੂ ਲੋਕ, ਜਿਨ੍ਹਾਂ ਨੇ ਆਪਣੇ ਆਪ ਨੂੰ ਸਾਧ ਲਿਆ ਹੁੰਦਾ ਹੈ, ਉਹ ਜਾਣਦੇ ਹਨ ਕਿ ਨਿਮਰਤਾ ਉਨ੍ਹਾਂ ਦੀ ਰਾਖੀ ਕਰਦੀ ਹੈ। ਸਲੋਕ ਸਹਸਕ੍ਰਿਤੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਸਾਧੂ ਲੋਕ ਰੂਹਾਨੀ ਜੋਧਿਆਂ ਦੀ ਅਜਿੱਤ ਫ਼ੌਜ ਹੁੰਦੇ ਹਨ, ਜਿਨ੍ਹਾਂ ਦੇ ਸਰੀਰਾਂ ਨੂੰ ਨਿਮਰਤਾ ਦੇ ਜ਼ਰਾ ਬਕਤਰ ਦੀ ਸੁਰੱਖਿਆ ਪ੍ਰਾਪਤ ਹੁੰਦੀ ਹੈ :

*ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿੰਮ੍ਰਤਾਹ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫੬)*

ਨੀਵਾਂ ਹੋਣ ਨਾਲ ਮਨੁੱਖ ਦੀ ਹੋਂਦ ਖਤਮ ਨਹੀਂ ਹੁੰਦੀ, ਸਗੋਂ ਉਹ ਕਿਸੇ ਵਡੇਰੀ ਹੋਂਦ ਨਾਲ ਜੁੜ ਕੇ ਅਸੀਮ ਹੋ ਜਾਂਦਾ ਹੈ। ਗੁਰਬਾਣੀ ਵਿਚ ਇਸ ਭਾਵ ਨੂੰ ਹੋਰ ਸਪੱਸ਼ਟ ਕੀਤਾ ਗਿਆ ਹੈ :

*ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੬੩)*

## ਨਿਮਰਤਾ ਦੀ ਅਣਹੋਂਦ ਦਾ ਕਾਰਨ : ਹਉਮੈਂ

ਨਿਮਰਤਾ ਦੀ ਅਣਹੋਂਦ ਦਾ ਇਕ ਕਾਰਨ 'ਹਉਮੈ' ਹੈ। ਮਨੁੱਖ ਜੋ ਕੁਝ ਵੀ ਕਰਦਾ ਹੈ, 'ਮੈਂ-ਮੇਰੀ' ਦੀ ਭਾਵਨਾ ਅਧੀਨ ਕਰਦਾ ਹੈ : 'ਮੈਂ ਇਹ ਕੀਤਾ', 'ਇਹ ਮੈਂ ਸੋਚਿਆ' ਆਦਿ। ਜੋ ਕੁਝ ਵੀ ਇਹ ਸੋਚਦਾ ਹੈ, ਆਪਣੀ 'ਮੈਂ' ਅਧੀਨ ਸੋਚਦਾ ਹੈ; ਜੋ ਕੁਝ ਵੀ ਇਹ ਮੰਗਦਾ ਹੈ, ਆਪਣੀ 'ਹਉਂ' ਲਈ ਮੰਗਦਾ ਹੈ, ਜੋ ਕੁਝ ਵੀ ਇਹ ਕਰਦਾ ਹੈ, ਆਪਣੇ 'ਅਹੰ' ਦੇ ਹਿਤ ਲਈ ਕਰਦਾ ਹੈ। ਇਸ ਦੀ ਐਸੀ ਸੋਚਣੀ ਅਹੰ-ਮਤਿ ਹੈ। ਇਸੇ ਕਾਰਨ ਮਨੁੱਖ ਆਫਰਿਆ ਫਿਰਦਾ ਹੈ।

ਹਉਮੈਂ ਹੀ ਅਹੰਕਾਰ ਦਾ ਰੂਪ ਧਾਰਨ ਕਰਦੀ ਹੈ। ਅਹੰਕਾਰੀ ਤਾਂ ਕੋਈ ਉਪਦੇਸ਼ ਗ੍ਰਹਿਣ ਹੀ ਨਹੀਂ ਕਰਦਾ। ਸੋ ਉਸ ਦੀ ਮਤਿ ਭ੍ਰਸ਼ਟ ਹੋ ਜਾਂਦੀ ਹੈ। ਦੂਜੇ ਪਾਸੇ

ਨਿਮਰਤਾ ਵਿਚ ਢਲਣ ਵਾਲਾ ਮਨ 'ਗੁਰੂ' ਦੀ ਨਿਰਮਲ ਮਤਿ ਗ੍ਰਹਿਣ ਕਰਦਾ ਹੈ :

*ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥*
*ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੪)*

ਗੁਰਮਤਿ ਵਿਚ ਆਪਣੇ ਆਪ ਨੂੰ ਨੀਵਾਂ ਜਾਣਨ ਵਾਲੇ ਦੀ ਉੱਚੀ ਪਦਵੀ ਗਿਣੀ ਜਾਂਦੀ ਹੈ। 'ਮਸਕੀਨਾਂ' ਨੂੰ ਹੀ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ, ਅਹੰਕਾਰੀ ਤਾਂ ਆਪਣੇ ਅਹੰਕਾਰ ਵਿਚ ਹੀ ਗਲਦੇ ਹਨ। ਸਿੱਖੀ ਵਿਚ ਨੀਵਾਂ ਮਨ ਹੀ ਜਿੱਤਦਾ ਹੈ, ਅਹੰਕਾਰੀ ਮਨ ਹਾਰਦਾ ਹੈ। ਮਨ ਨੂੰ ਨੀਵਾਂ ਰੱਖਣ ਵਾਲਾ ਮਨੁੱਖ ਕਦੇ ਡਿੱਗਦਾ ਨਹੀਂ, ਉਹ ਕਦੇ ਨਮੋਸ਼ ਨਹੀਂ ਹੁੰਦਾ। ਨਿਮਰਤਾ ਵਿਚ ਮਨ ਸਦਾ ਰੁਸ਼ਨਾਇਆ ਰਹਿੰਦਾ ਹੈ। ਉਸ ਦੀ ਸ਼ਰਧਾ ਸਦਾ ਨਰੋਈ ਰਹਿੰਦੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਜੀਵ-ਇਸਤਰੀ ਨੂੰ ਸਮਝਾਉਂਦੇ ਹੋਏ ਫ਼ੁਰਮਾਉਂਦੇ ਹਨ ਕਿ 'ਸ਼ਹੁ' ਦੀ ਪ੍ਰਾਪਤੀ ਕਰਨੀ ਹੈ ਤਾਂ ਮਾਣ ਨਾ ਕਰ :

*ਇਆਨੜੀਏ ਮਾਨੜਾ ਕਾਇ ਕਰੇਹਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੨)*

ਸ੍ਰੀ ਗੁਰੂ ਅਰਜਨ ਦੇਵ ਜੀ ਹਉਮੈਂ ਦੂਰ ਕਰਕੇ ਸਾਧੂ ਲੋਕਾਂ ਦੀ ਚਰਨ ਧੂੜ ਹੋਣ ਲਈ ਪ੍ਰੇਰਨਾ ਦਿੰਦੇ ਹਨ :

*ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ॥*
*ਉਪਾਵ ਸਿਆਣਪ ਸਗਲ ਛਡਿ ਗੁਰ ਕੀ ਚਰਣੀ ਲਾਗੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੫)*

## ਹਉਮੈਂ ਦਾ ਤਿਆਗ

ਨਿਮਰਤਾ ਅਤੇ ਹੰਕਾਰ, ਦੋ ਅਜਿਹੀਆਂ ਭਾਵਨਾਵਾਂ ਹਨ, ਜਿਹੜੀਆਂ ਹਰ ਮਨੁੱਖ ਵਿਚ ਮੌਜੂਦ ਹਨ। ਗੁਰਬਾਣੀ ਦਾ ਅਧਿਐਨ ਕਰਨ ਉਪਰੰਤ ਪਤਾ ਚੱਲਦਾ ਹੈ ਕਿ ਬਾਣੀ ਮਨੁੱਖ ਨੂੰ ਨਿਮਰਤਾ ਨਾਲ ਜਿਊਣਾ ਸਿਖਾਉਂਦੀ ਹੈ ਤੇ ਹੰਕਾਰ ਕਰਨ ਤੋਂ ਵਰਜਦੀ ਹੈ। ਮਨੁੱਖ ਜਦੋਂ ਮੁੜ-ਮੁੜ ਜਤਨ ਕਰਕੇ ਹਉਮੈਂ ਵੱਲੋਂ ਮਰਦਾ ਹੈ ਤਾਂ ਉਸ ਨੂੰ ਕੁਝ ਪ੍ਰਾਪਤ ਹੁੰਦਾ ਹੈ :

*ਮਰਿ ਮਰਿ ਜੀਵੈ ਤਾ ਕਿਛੁ ਪਾਏ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੩)*

ਗੁਰੂ ਸਾਹਿਬ ਜੀਵ ਨੂੰ ਸਮਝਾਉਂਦੇ ਹਨ ਕਿ ਤੂੰ ਆਪਣੇ ਮਨ ਦਾ ਹੰਕਾਰ ਛੱਡ ਕੇ ਨਿਮਰਤਾ ਧਾਰਨ ਕਰ :

*ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੪੧)*

ਗੁਰਬਾਣੀ ਦੀ ਸੇਧ ਅਨੁਸਾਰ ਮਨੁੱਖ ਨੂੰ ਜਗਤ ਵਿਚ ਰਹਿੰਦੇ ਹੋਏ ਨਿਮਰਤਾ ਨਾਲ ਵਿਚਰਨਾ ਚਾਹੀਦਾ ਹੈ, ਅਜਿਹਾ ਕਰਨ ਨਾਲ ਜੀਵ ਪਰਮਾਤਮਾ ਦੀ 'ਨਦਰਿ'

ਦਾ ਪਾਤਰ ਬਣ ਕੇ ਆਪਣਾ ਜੀਵਨ ਸਫਲ ਕਰ ਲੈਂਦਾ ਹੈ :

*ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫੯)*

ਨਿਮਰਤਾ ਦੀ ਅਣਹੋਂਦ ਕਾਰਨ ਵੱਡੇ-ਵੱਡੇ ਹੰਕਾਰੀ ਮਨੁੱਖ ਤਬਾਹ ਹੋ ਜਾਂਦੇ ਹਨ। ਗੁਰੂ ਸਾਹਿਬ ਦੱਸਦੇ ਹਨ ਕਿ ਹੰਕਾਰੀ ਮਨੁੱਖ ਮਾਂ ਦੇ ਗਰਭ ਵਿਚ ਹੀ ਗਲ ਜਾਂਦੇ ਹਨ :

*ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੮)*

ਇਸ ਲਈ ਜਗਿਆਸੂ ਨੂੰ ਚਾਹੀਦਾ ਹੈ ਕਿ ਉਹ ਆਪਣਾ ਹੰਕਾਰ ਤਿਆਗ ਕੇ ਸਭ ਜੀਵਾਂ ਦੀ ਚਰਨ-ਧੂੜ ਬਣ ਜਾਵੇ। ਅਜਿਹਾ ਕਰਨ ਨਾਲ ਹੀ ਮਨੁੱਖ ਪਰਮਾਤਮਾ ਦੀ ਨੇੜਤਾ ਹਾਸਿਲ ਕਰ ਸਕਦਾ ਹੈ :

*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੨)*

## ਨਿਮਰਤਾ ਧਾਰਨ ਕਰਨ ਦੀ ਜੁਗਤਿ

ਨਿਮਰਤਾ ਧਾਰਨ ਕਰਨ ਲਈ ਭਗਤ ਕਬੀਰ ਜੀ ਕਹਿੰਦੇ ਹਨ ਕਿ ਪਰਮਾਤਮਾ ਦਾ ਦਾਸ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਜਿਸ ਤਰ੍ਹਾਂ ਧਰਤੀ ਉਪਰ 'ਧੂੜ' ਹੁੰਦੀ ਹੈ:

*ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ॥*
*ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੨)*

ਭਗਤ ਕਬੀਰ ਜੀ ਅਨੁਸਾਰ ਆਪਣੇ ਆਪ ਨੂੰ ਸਭ ਤੋਂ ਬੁਰਾ ਸਮਝਣ ਨਾਲ ਜੀਵ ਵਿਚ ਨਿਮਰਤਾ ਦੀ ਭਾਵਨਾ ਜਾਗ੍ਰਿਤ ਹੁੰਦੀ ਹੈ। ਭਗਤ ਜੀ ਦਾ ਸੁਝਾਅ ਹੈ ਕਿ ਜੇਕਰ ਜੀਵ ਆਪਣੇ ਆਪ ਨੂੰ ਸਭ ਤੋਂ ਮੰਦਾ ਸਮਝੇ, ਉਹ ਸਮਝੇ ਕਿ ਮੈਨੂੰ ਛੱਡ ਕੇ ਹੋਰ ਸਾਰੇ ਜੀਵ ਭਲੇ ਹਨ, ਇਸ ਤਰ੍ਹਾਂ ਦਾ ਗਿਆਨ ਜੀਵ ਨੂੰ ਪ੍ਰਾਪਤ ਹੋਣ ਨਾਲ ਉਹ ਭਗਤਾਂ ਦਾ ਮਿੱਤਰ ਬਣ ਜਾਂਦਾ ਹੈ :

*ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥*
*ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੪)*

ਭਗਤ ਸ਼ੇਖ ਫਰੀਦ ਜੀ ਵੀ ਨਿਮਰਤਾ ਧਾਰਨ ਕਰਨ ਦੀ ਜੁਗਤਿ ਬਾਰੇ ਦੱਸਦੇ ਹੋਏ ਮਨੁੱਖ ਨੂੰ 'ਦਭ' ਦੀ ਤਰ੍ਹਾਂ ਨਿਮਰ ਹੋਣ ਲਈ ਉਪਦੇਸ਼ ਕਰਦੇ ਹਨ। ਭਗਤ ਜੀ ਦੱਸਦੇ ਹਨ ਕਿ ਹੇ ਜੀਵ! ਜੇ ਤੂੰ ਮਾਲਕ (ਪਰਮਾਤਮਾ) ਨੂੰ ਹਰ ਥਾਂ ਵੇਖਣਾ ਚਾਹੁੰਦਾ ਹੈਂ ਤਾਂ ਰਸਤੇ ਦੀ 'ਦਭ' (ਕੁਸ਼ਾ) ਵਰਗਾ ਬਣ ਜਾ, ਜਿਸ ਦੇ ਇਕ ਬੂਟੇ ਨੂੰ ਤੋੜਦੇ ਸਮੇਂ ਲੋਕ ਕਈ ਹੋਰ ਬੂਟੇ ਪੈਰਾਂ ਹੇਠ ਲਤਾੜ ਦਿੰਦੇ ਹਨ। ਭਗਤ ਸ਼ੇਖ ਫਰੀਦ ਜੀ ਕਹਿੰਦੇ

ਹਨ ਕਿ ਹੇ ਜੀਵ! ਜੇ ਤੂੰ ਇਹੋ ਜਿਹਾ ਸੁਭਾਅ ਬਣਾ ਲਵੇਂ ਤਾਂ ਤੂੰ ਮਾਲਕ ਦੇ ਦਰ 'ਤੇ ਕਬੂਲ ਹੋ ਜਾਵੇਂਗਾ :

*ਫਰੀਦਾ ਥੀਉ ਪਵਾਹੀ ਦਭੁ॥*
*ਜੇ ਸਾਂਈ ਲੋੜਹਿ ਸਭੁ॥*
*ਇਕੁ ਛਿਜਹਿ ਬਿਆ ਲਤਾੜੀਅਹਿ॥*
*ਤਾਂ ਸਾਈ ਦੈ ਦਰਿ ਵਾੜੀਅਹਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੮)*

ਭਗਤ ਸ਼ੇਖ ਫਰੀਦ ਜੀ ਨਿਮਰਤਾ ਦੀ ਸਿਖਰ ਨੂੰ ਛੂੰਹਦੇ ਹੋਏ ਦੱਸਦੇ ਹਨ ਕਿ ਹੇ ਜੀਵ! ਜੇ ਕੋਈ ਮਨੁੱਖ ਕਿਸੇ ਗਲਤ-ਫਹਿਮੀ ਕਰਕੇ ਤੇਰੇ ਮੁੱਕੀਆਂ ਮਾਰਦਾ ਹੈ ਤਾਂ ਤੈਨੂੰ ਬਦਲੇ ਵਿਚ ਉਸ ਨੂੰ ਮਾਰਨਾ ਨਹੀਂ ਚਾਹੀਦਾ, ਸਗੋਂ ਉਸ ਕੋਲੋਂ ਮੁਆਫੀ ਮੰਗ ਕੇ ਆਪਣੇ ਘਰ ਜਾਣਾ ਚਾਹੀਦਾ ਹੈ :

*ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ॥*
*ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੮)*

ਅਜਿਹੀ ਨਿਮਰਤਾ ਜਦੋਂ ਮਨੁੱਖ ਵਿਚ ਆ ਜਾਂਦੀ ਹੈ ਤਾਂ ਉਹ ਨੈਤਿਕਤਾ ਦਾ ਸਿਖਰ ਮੰਨਿਆ ਜਾਂਦਾ ਹੈ। ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ 'ਨਿਮਰਤਾ' ਦਾ ਗੁਣ ਸਮਸਤ ਗੁਣਾਂ ਤੇ ਚੰਗਿਆਈਆਂ ਵਿੱਚੋਂ ਸ੍ਰੇਸ਼ਟ ਹੈ। ਆਪਣੇ ਆਪ ਨੂੰ ਨੀਵਾਂ ਸਮਝਣ ਵਾਲੇ ਜੀਵ, ਲੋਕਾਂ ਦੀ ਨਜ਼ਰ ਵਿਚ ਸਭ ਤੋਂ ਉੱਚੇ ਗਿਣੇ ਜਾਂਦੇ ਹਨ। ਅਜਿਹੇ ਮਨੁੱਖ ਮਨ ਕਰਕੇ ਸਾਰਿਆਂ ਦੀ ਚਰਨ-ਧੂੜ ਬਣ ਕੇ ਰਹਿੰਦੇ ਹਨ। ਇਸ ਦੇ ਵਿਰੁੱਧ ਕੇਵਲ ਬਾਹਰੀ ਪੱਧਰ 'ਤੇ ਗਰੀਬੀ (ਨਿਮਰਤਾ) ਦਿਖਾਉਣ ਵਾਲੇ ਲੋਕ ਗੁਰੂ ਸਾਹਿਬ ਨੇ ਪ੍ਰਵਾਨ ਨਹੀਂ ਕੀਤੇ। ਇਸ ਤਰ੍ਹਾਂ ਦੇ ਲੋਕ ਅੰਦਰੋਂ ਹੰਕਾਰੀ ਹੁੰਦੇ ਹਨ, ਪਰੰਤੂ ਬਾਹਰੋਂ ਉਹ ਪਖੰਡ ਕਰਕੇ ਹੋਰਾਂ ਨੂੰ ਭਰਮਾਉਂਦੇ ਹਨ। ਗੁਰੂ ਸਾਹਿਬਾਨ ਨੇ 'ਨਿਮਰਤਾ' ਦਾ ਕੇਵਲ ਸਿਧਾਂਤ ਹੀ ਨਹੀਂ ਦਿੱਤਾ, ਬਲਕਿ ਇਤਿਹਾਸਿਕ ਦ੍ਰਿਸ਼ਟੀ ਤੋਂ ਅਮਲੀ ਜੀਵਨ ਰਾਹੀਂ 'ਨਿਮਰ' ਬਣ ਕੇ ਦਿਖਾਇਆ ਵੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ 'ਨਿਮਰਤਾ' ਧਾਰਨ ਕਰਨ ਉੱਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਨਿਮਰਤਾ ਦੀ ਅਣਹੋਂਦ ਦਾ ਕਾਰਨ 'ਹਉਮੈਂ' ਹੈ, ਜਿਸ ਦਾ ਤਿਆਗ ਕੀਤੇ ਬਿਨਾਂ ਮਨੁੱਖ ਅੰਦਰ 'ਨਿਮਰਤਾ' ਪ੍ਰਵੇਸ਼ ਨਹੀਂ ਕਰ ਸਕਦੀ। ਗੁਰਬਾਣੀ ਵਿਚ ਨਿਮਰਤਾ-ਪ੍ਰਾਪਤੀ ਦੇ ਸਾਧਨ ਬਾਖੂਬੀ ਦਰਸਾਏ ਗਏ ਹਨ, ਜਿਵੇਂ 'ਨਾਮੁ ਜਪਣਾ'; 'ਭਾਉ ਭਗਤਿ'; 'ਪਵਿੱਤਰ ਹਿਰਦਾ'; 'ਉਚੀ ਮਤਿ' ਅਤੇ 'ਖਿਮਾ' ਆਦਿ। ਇਨ੍ਹਾਂ ਸਾਧਨਾਂ ਤੋਂ ਬਿਨਾਂ ਨਿਮਰਤਾ ਧਾਰਨ ਕਰਨ ਦੀ ਜੁਗਤਿ ਵੀ ਗੁਰਬਾਣੀ ਵਿਚ ਦਰਸਾਈ ਗਈ ਹੈ। 'ਨਿਮਰਤਾ' ਦੇ ਸੰਦਰਭ ਵਿਚ ਮਹੱਤਵਪੂਰਨ ਗੱਲ ਇਹ ਹੈ ਕਿ ਨਿਮਰਤਾ ਅਤੇ ਨਿਰਬਲਤਾ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਨਿਰਬਲ ਵਿਅਕਤੀ ਅੰਦਰ ਕਦੇ ਨਿਮਰਤਾ ਨਹੀਂ ਆ ਸਕਦੀ। ਦੂਜੇ ਪਾਸੇ ਹਰੇਕ ਕਿਸਮ ਦਾ ਮਾਣ ਅਤੇ ਤਾਣ ਹੋਣ ਦੇ ਬਾਵਜੂਦ ਮਾਣ ਨਾ ਕਰਨਾ, ਨਿਮਰਤਾ ਹੁੰਦੀ ਹੈ। ■

*ਦਸੰਬਰ ੨੦੨੨ ਦਾ ਬਾਕੀ:*

# ਤੀਰਥ ਇਸ਼ਨਾਨ

*-ਡਾ. ਬਲਦੇਵ ਸਿੰਘ**

ਭਗਤ ਤ੍ਰਿਲੋਚਨ ਜੀ ਅਨੁਸਾਰ ਤਿੰਨਾਂ ਜਹਾਨਾਂ ਦੇ ਮਾਲਕ ਪ੍ਰਭੂ, ਜੋ ਪਾਪਾਂ ਦਾ ਨਾਸ਼ ਕਰਨ ਵਾਲਾ ਹੈ, ਉਸ ਬੇਅੰਤ ਪ੍ਰਭੂ ਦਾ ਅੰਤ ਪਾਉਣ ਲਈ ਕਈ ਤੀਰਥਾਂ ਦਾ ਭ੍ਰਮਣ ਕਰਦੇ ਹਨ, ਪਰ ਅੰਤ ਨਹੀਂ ਪਾ ਸਕੇ। ਜਿਵੇਂ :

*ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ*
*ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੬੯੫)*

ਤੀਜੇ ਪਾਤਸ਼ਾਹ ਜੀ ਅਨੁਸਾਰ ਜੋ ਦੂਜੇ ਭਾਇ (ਮਾਇਆ ਦੇ ਪਿਆਰ ਵਿਚ) ਰਹਿੰਦਾ ਹੈ, ਉਹ ਬੰਦਾ ਬਰਬਾਦ ਹੁੰਦਾ ਹੈ। ਭਾਵੇਂ ਉਹ ਕਿੰਨੇ ਵੀ ਤੀਰਥਾਂ 'ਤੇ ਜਾ ਕੇ ਇਸ਼ਨਾਨ ਅਤੇ ਦਾਨ ਕਰੇ। ਜਿਵੇਂ:

*ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੪)*

ਨੌਵੇਂ ਪਾਤਸ਼ਾਹ ਜੀ ਫੁਰਮਾਅ ਰਹੇ ਹਨ ਕਿ ਜਿਸ ਮਨੁੱਖ ਦਾ ਮਨ ਵੱਸ ਵਿਚ ਨਹੀਂ ਹੈ, ਉਹ ਭਾਵੇਂ ਤੀਰਥਾਂ ਦਾ ਇਸ਼ਨਾਨ ਕਰੇ ਤੇ ਫਿਰ ਵਰਤ ਵੀ ਰੱਖੇ, ਤੁਸੀਂ ਉਸ ਦਾ ਧਰਮ ਨੇਮ ਵਿਅਰਥ ਹੀ ਸਮਝੋ। ਜਿਵੇਂ :

*ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ॥*
*ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੩੧)*

ਪੰਜਵੇਂ ਪਾਤਸ਼ਾਹ ਜੀ ਅਨੁਸਾਰ, ਬੰਦਾ ਜਿੰਨੇ ਵੀ ਤੀਰਥਾਂ ਦਾ ਇਸ਼ਨਾਨ ਕਰਦਾ ਹੈ ਉਨੀ ਹੀ ਅਹੰਕਾਰ ਦੀ ਮੈਲ ਉਸ ਦੇ ਮਨ ਨੂੰ ਚੜ੍ਹ ਜਾਂਦੀ ਹੈ, ਪ੍ਰੰਤੂ ਹਿਰਦੇ ਘਰ ਦਾ ਮਾਲਕ ਪ੍ਰਭੂ ਇਕ ਤਿਲ ਜਿੰਨਾ ਵੀ ਉਸ ਉੱਤੇ ਪ੍ਰਸੰਨ ਨਹੀਂ ਹੁੰਦਾ। ਭਾਵ ਪ੍ਰਭੂ ਉਸ ਉੱਤੇ ਥੋੜਾ ਜਿਹਾ ਵੀ ਖੁਸ਼ ਨਹੀਂ ਹੁੰਦਾ। ਜਿਵੇਂ :

*ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ*
*ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੬੮੭)*

ਭਗਤ ਕਬੀਰ ਜੀ ਉਪਦੇਸ਼ ਕਰਦੇ ਹਨ ਕਿ, ਮੇਰੇ ਬਉਰੇ ਮਨ! ਇਸ਼ਨਾਨ ਕਰਨ ਲਈ ਬਥੇਰੇ ਤੀਰਥ ਹਨ ਤੇ ਪੂਜਣ ਲਈ ਬੜੇ ਦੇਵਤੇ ਹਨ। ਭਗਤ ਕਬੀਰ ਜੀ ਕਹਿੰਦੇ ਹਨ, ਹੇ ਮੇਰੇ ਬਉਰੇ ਮਨ! ਇਸ ਤਰ੍ਹਾਂ ਤੀਰਥਾਂ ਦਾ ਇਸ਼ਨਾਨ ਤੇ ਪੂਜਾ ਕੀਤਿਆਂ ਮੁਕਤੀ ਨਹੀਂ ਮਿਲਣੀ ਸਗੋਂ ਮੁਕਤੀ ਤਾਂ ਪ੍ਰਭੂ ਹਰੀ ਦਾ ਸਿਮਰਨ ਕੀਤਿਆਂ ਹੀ ਮਿਲਣੀ ਹੈ। ਜਿਵੇਂ:

*ਡੀ. ਜੀ. ਐਮ. (ਰਿਟਾ), ਸ੍ਰੀ ਅੰਮ੍ਰਿਤਸਰ। ਮੋ. +੯੧੯੪੧੭੮੦੦੦੨੦

*ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ ॥*
*ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੩੬)*

**ਅਸਲੀ ਤੀਰਥ ਇਸ਼ਨਾਨ ਕਿਹੜਾ ਹੈ?**

ਪਹਿਲੇ ਪਾਤਸ਼ਾਹ ਜੀ ਅਨੁਸਾਰ, ਮੇਰਾ ਮਨ ਮੰਦਰ ਹੈ, ਤਨ ਦਾ ਵੇਸ ਫਕੀਰਾਂ ਵਾਲਾ ਹੈ ਤੇ ਮੈਂ ਆਪਣੇ ਹਿਰਦੇ ਰੂਪੀ ਤੀਰਥ ਵਿਚ ਇਸ਼ਨਾਨ ਕਰਦਾ ਹਾਂ। ਇਕ ਪ੍ਰਭੂ ਦਾ ਸ਼ਬਦ ਰੂਪੀ ਹੁਕਮ (ਉਪਦੇਸ਼) ਮੇਰੇ ਹਿਰਦੇ ਵਿਚ ਵੱਸ ਗਿਆ ਹੈ, ਹੁਣ ਮੈਂ ਮੁੜ ਕੇ ਜਨਮ ਵਿਚ ਨਹੀਂ ਆਵਾਂਗਾ। ਜਿਵੇਂ:

*ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ ॥*
*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੯੫)*

ਜਿਸ ਮਨੁੱਖ ਨੇ ਅਮਰ ਕਰ ਦੇਣ ਵਾਲੇ ਗਿਆਨ-ਰੂਪ-ਨਾਮ-ਜਲ ਵਿਚ ਮਨ ਨੂੰ ਧੋ ਲਿਆ, ਉਸ ਦੇ ਨਾਲ ਹਰ ਵੇਲੇ ਅਠਾਹਠ ਤੀਰਥ ਬੱਝੇ ਰਹਿੰਦੇ ਹਨ। ਜਿਵੇਂ :

*ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੨੮)*

ਅਥਵਾ :

*-ਗੁਰ ਸਮਾਨਿ ਤੀਰਥੁ ਨਹੀ ਕੋਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੨੮)*
*-ਤੀਰਥ ਮਜਨੁ ਗੁਰ ਵੀਚਾਰਾ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੧੧)*
*-ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥*
*ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥*
*ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥*
*ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥*
*ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥*
*ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੮੭)*

ਪੰਜਵੇਂ ਪਾਤਸ਼ਾਹ ਜੀ ਅਨੁਸਾਰ ਸੱਚਾ ਤੀਰਥ ਇਸ਼ਨਾਨ ਇਵੇਂ ਹੈ :

*ਸੰਤਹੁ ਰਾਮਦਾਸ ਸਰੋਵਰੁ ਨੀਕਾ ॥*
*ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੨੩)*

ਅਥਵਾ :

*-ਅਠਸਠਿ ਤੀਰਥ ਮਜਨੁ ਕੀਨੋ ਸਾਧੂ ਧੂਰੀ ਨਾਤਾ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੩੨)*

*-ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ ॥*
*ਮੈਲੁ ਗਈ ਮਨੁ ਨਿਰਮਲੁ ਹੋਆ ਅੰਮ੍ਰਿਤ ਸਰਿ ਤੀਰਥਿ ਨਾਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੮੭)*

ਪੰਜਵੇਂ ਪਾਤਸ਼ਾਹ ਜੀ ਅਨੁਸਾਰ, ਗੁਰੂ ਹੀ ਸੱਚਾ ਤੀਰਥ ਹੈ, ਗੁਰੂ ਹੀ ਅੰਮ੍ਰਿਤ ਦਾ ਸਰੋਵਰ ਹੈ ਤੇ ਗੁਰੂ ਹੀ ਗਿਆਨ ਦਾ ਸਾਗਰ (ਸਰੋਵਰ) ਹੈ। ਗੁਰੂ ਦੀ ਸੰਗਤ ਅੰਦਰ ਨਾਮ ਜਲ ਵਿਚ ਇਸ਼ਨਾਨ ਕਰਨਾ ਸਭ ਤੋਂ ਸ੍ਰੇਸ਼ਟ ਹੈ। ਭਾਵ ਇਹੋ ਜਿਹੇ ਇਸ਼ਨਾਨ ਤੋਂ ਪਰੇ ਕੋਈ ਹੋਰ ਇਸ਼ਨਾਨ ਨਹੀਂ ਹੈ।

*ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫੦ ਅਤੇ ੨੬੨)*

ਪਹਿਲੇ ਪਾਤਸ਼ਾਹ ਜੀ ਅਨੁਸਾਰ ਪ੍ਰਭੂ ਦਰਿਆਵਾਂ ਦੇ ਤੱਟਾਂ ਤੋਂ ਨਹੀਂ ਮਿਲ ਸਕਦਾ ਕਿਉਂਕਿ ਪ੍ਰਭੂ ਹਰੇਕ ਦੇ ਅੰਦਰ ਵੱਸਦਾ ਹੈ। ਪੰਡਿਤ ਵੀ ਇਸ ਗੱਲ ਨੂੰ ਨਹੀਂ ਜਾਣਦੇ। ਭਾਵੇਂ ਉਹ ਵੇਦ ਪੜ੍ਹ-ਪੜ੍ਹ ਕੇ ਤੇ ਬਹਿਸ ਕਰ ਕੇ ਲੋਕਾਂ ਨੂੰ ਦੱਸਦੇ ਹਨ :

*ਜੈ ਕਾਰਣਿ ਤਟਿ ਤੀਰਥ ਜਾਹੀ ॥ ਰਤਨ ਪਦਾਰਥ ਘਟ ਹੀ ਮਾਹੀ ॥*
*ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥ ਭੀਤਰਿ ਹੋਦੀ ਵਸਤੁ ਨ ਜਾਣੈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੨)*

ਭਗਤ ਪੀਪਾ ਜੀ ਅਨੁਸਾਰ ਕਾਇਆ ਅੰਦਰ ਹੀ ਮੇਰਾ ਦੇਵਤਾ ਹੈ, ਕਾਇਆ ਅੰਦਰ ਹੀ ਮੰਦਰ ਹੈ ਤੇ ਕਾਇਆ ਹੀ ਸ਼ਿਵ ਦੇ ਉਪਾਸਕ ਰਮਤੇ ਜੋਗੀ ਹਨ ਤੇ ਮੈਂ ਕਾਇਆ ਰੂਪੀ ਮੰਦਰ ਦਾ ਯਾਤਰੀ ਹਾਂ। ਕਾਇਆ ਦੀ ਖੋਜ ਹੀ ਮੇਰੀ ਧੂਪ ਕਰਨੀ, ਦੀਵੇ ਜਗਾਉਣੇ ਤੇ ਦੁੱਧ ਦੀ ਖੀਰ ਆਦਿ ਸੁਆਦਲੇ ਭੋਜਨ ਹਨ, ਜੋ ਦੇਵਤਿਆਂ ਨੂੰ ਖਵਾਏ ਜਾਂਦੇ ਹਨ ਤੇ ਕਾਇਆ ਦੀ ਖੋਜ ਹੀ ਫੁੱਲ ਚੜ੍ਹਾ ਕੇ ਪੂਜਾ ਕਰਨ ਦੇ ਬਰਾਬਰ ਹੈ। ਬਹੁਤ ਖੰਡ ਖੋਜ ਕੇ ਵੀ ਪ੍ਰਭੂ ਨਹੀਂ ਮਿਲਿਆ ਸਗੋਂ ਕਾਇਆ ਖੋਜਿਆਂ ਹੀ ਪ੍ਰਭੂ ਮਿਲਿਆ ਹੈ। ਜਿਹੜਾ ਪ੍ਰਭੂ ਸਾਰੇ ਬ੍ਰਹਿਮੰਡ ਵਿਚ ਹੈ, ਉਹ ਸਰੀਰ ਵਿਚ ਹੈ, ਜਿਹੜਾ ਸਰੀਰ ਨੂੰ ਖੋਜੇਗਾ ਉਹੋ ਹੀ ਪ੍ਰਭੂ ਨੂੰ ਪਾ ਲਵੇਗਾ :

*ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥*
*ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥੧॥*
*ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥*
*ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥੧॥ ਰਹਾਉ ॥*
*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੯੫)*

ਭਗਤ ਨਾਮਦੇਵ ਜੀ ਅਨੁਸਾਰ :

*ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥*

*ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਾਉਗੋ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੭੨)*

ਚੌਥੇ ਪਾਤਸ਼ਾਹ ਜੀ ਅਨੁਸਾਰ :

*ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥*
*ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੧੬)*

ਤੀਜੇ ਪਾਤਸ਼ਾਹ ਜੀ ਅਨੁਸਾਰ :

*ਸਚਾ ਤੀਰਥੁ ਜਿਤੁ ਸਤ ਸਰਿ ਨਾਵਣੁ ਗੁਰਮੁਖਿ ਆਪਿ ਬੁਝਾਏ ॥*
*ਅਠਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ ॥*
*ਸਚਾ ਸਬਦੁ ਸਚਾ ਹੈ ਨਿਰਮਲੁ ਨਾ ਮਲੁ ਲਗੈ ਨ ਲਾਏ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੫੩)*

ਪੰਜਵੇਂ ਪਾਤਸ਼ਾਹ ਜੀ ਅਨੁਸਾਰ, ਹਿਰਦੇ ਵਿਚ ਭਗਵਾਨ ਦਾ ਨਾਮ ਜਪਣ ਸਦਕਾ ਇਕ ਛਿਨ ਵਿਚ ਹੀ ਅਨੇਕਾਂ ਪਾਪ ਮਿਟ ਜਾਂਦੇ ਹਨ। ਭਗਵਾਨ ਦਾ ਨਾਮ ਹੀ ਸਭ ਤੋਂ ਵਧੀਕ ਪਵਿੱਤਰ ਹੈ। ਭਾਵ ਪਵਿੱਤਰ ਤੋਂ ਵੀ ਪਵਿੱਤਰ ਹੈ, ਭਗਵਾਨ ਦਾ ਨਾਮ ਜਪਣ ਦਾ ਮਹਾਤਮ ਕਰੋੜਾਂ ਹੀ ਦਾਨ ਕਰਨ ਤੇ ਤੀਰਥਾਂ ਦੇ ਇਸਨਾਨ ਦੇ ਤੁਲ ਹੈ। ਜਿਵੇਂ :

*ਅਨਿਕ ਪ੍ਰਾਛਤ ਮਿਟਹਿ ਖਿਨ ਮਹਿ ਰਿਦੈ ਜਪਿ ਭਗਵਾਨ ॥*
*ਪਾਵਨਾ ਤੇ ਮਹਾ ਪਾਵਨ ਕੋਟਿ ਦਾਨ ਇਸਨਾਨ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੧੭)*

ਅਥਵਾ :

*ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ ॥*
*ਨਾਮੁ ਜਪੈ ਨਾਨਕ ਮਨਿ ਪ੍ਰੀਤਿ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੯)*

ਭਗਤ ਕਬੀਰ ਜੀ ਅਨੁਸਾਰ, ਪੰਡਿਤ ਲੋਕ ਤੀਰਥ ਇਸਨਾਨ ਤੇ ਵਰਤ ਰੱਖਣ ਵਾਲੇ ਪਾਸੇ ਤੁਰੇ ਹੋਏ ਹਨ। ਇਨ੍ਹਾਂ ਦੇ ਮਗਰ ਲੱਗ ਕੇ ਲੋਕਾਂ ਦੀ ਭੀੜ ਲੱਗੀ ਪਈ ਹੈ। ਪਰੰਤੂ ਭਗਤ ਕਬੀਰ ਜੀ ਇਹ ਰਸਤਾ ਛੱਡ ਕੇ ਔਖਾ ਰਸਤਾ ਪਕੜਿਆ ਹੈ, ਉਹ ਹੈ, ਪ੍ਰਭੂ ਦੇ ਨਾਮ ਦਾ ਸਿਮਰਨ ਜੋ ਪ੍ਰਭੂ ਨਾਲ ਮਿਲਣ ਵਿਚ ਸਹਾਈ ਹੁੰਦਾ ਹੈ :

*ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥*
*ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੩)*

ਪਹਿਲੀ ਪਾਤਸ਼ਾਹੀ ਅਨੁਸਾਰ :

*ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥*
*ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੮)*

ਪਹਿਲੇ ਪਾਤਸ਼ਾਹ ਜੀ ਅਨੁਸਾਰ ਬੰਦਾ ਪ੍ਰਭੂ ਨਾਲ ਤਦੋਂ ਹੀ ਜਾਣ ਪਛਾਣ ਕਰੇਗਾ ਜਦੋਂ ਉਸ ਦਾ ਆਤਮਾ ਰੂਪੀ ਤੀਰਥ ਵਿਚ ਮਨ ਦਾ ਨਿਵਾਸ ਹੋਏਗਾ। ਗੁਰਮਤਿ ਅਨੁਸਾਰ ਪਵਿੱਤਰ ਜੀਵਨ ਜੀਉਣ ਸਦਕਾ ਮਨ ਵਿਕਾਰਾਂ ਵੱਲੋਂ ਹਟ ਕੇ ਟਿਕ ਕੇ ਬੈਠ ਜਾਏਗਾ। ਪ੍ਰਭੂ ਦਾ ਨਾਮ ਸਾਰਿਆਂ ਦੁਖਾਂ ਦਾ ਦਾਰੂ ਹੈ ਤੇ ਉਹ ਸਾਰੇ ਪਾਪ ਧੋ ਕੇ ਬਾਹਰ ਕੱਢ ਦਿੰਦਾ ਹੈ ਅਤੇ ਉਨ੍ਹਾਂ ਦਾ ਮਨ ਪਵਿੱਤਰ ਹੋਣ ਸਦਕਾ ਪ੍ਰਭੂ ਉਨ੍ਹਾਂ ਨੂੰ ਮਿਲ ਜਾਵੇਗਾ:

*ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥*
*ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥*
*ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥*
*ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੮)*

**ਸਾਰ ਅੰਸ਼**

ਮਨੁੱਖ ਦਾ ਮਨੋਰਥ ਹੈ ਪ੍ਰਭੂ ਨਾਲ ਮਿਲਣਾ। ਇਹ ਮਨੋਰਥ ਤਾਂ ਹੀ ਪੂਰਾ ਹੋ ਸਕੇਗਾ ਜੇ ਮਨੁੱਖ ਆਪਣੇ ਅੰਦਰੋਂ ਹਉਮੈਂ, ਦੂਜਾ ਭਾਅ ਤੇ ਦੁਬਿਧਾ ਨੂੰ ਖਤਮ ਕਰੇ। ਫਿਰ ਮਨੁੱਖ ਪ੍ਰਭੂ ਦੇ ਭਾਣੇ, ਹੁਕਮ ਰਜਾ ਵਿਚ ਰਹਿ ਕੇ ਗੁਰਮਤਿ ਅਨੁਸਾਰ ਆਪਣੇ ਹਿਰਦੇ ਰੂਪੀ ਤੀਰਥ ਅੰਦਰ ਹੀ ਇਸ਼ਨਾਨ ਕਰ ਕੇ ਆਪਣੇ ਮਨ ਨੂੰ ਪਵਿੱਤਰ ਕਰੇ। ਮਨ ਪਵਿੱਤਰ ਹੋਣ ਦਾ ਲਾਭ ਹੈ ਕਿ, ਮਨੁੱਖ ਆਪਣੇ ਮਨ ਅੰਦਰੋਂ ਹੀ ਪ੍ਰਭੂ ਨਾਲ ਮਿਲਾਪ ਕਰਕੇ ਅਨੰਦ ਦੀ ਪ੍ਰਾਪਤੀ ਕਰੇ। ਪ੍ਰਭੂ ਨਾਲ ਵਿਥ ਕੂੜ ਦੀ ਕੰਧ ਕਰ ਕੇ ਹੀ ਬਣੀ ਹੋਈ ਹੈ। ਪ੍ਰਭੂ ਦੇ ਨਾਮ ਸਿਮਰਨ ਸਦਕਾ ਹੀ ਕੂੜ ਦੀ ਕੰਧ ਟੁੱਟਣੀ ਹੈ। ਇਹੀ ਸਾਡਾ ਅਸਲ ਵਿਚ ਤੀਰਥ ਇਸਨਾਨ ਹੈ।

ਪੰਜਵੇਂ ਪਾਤਸ਼ਾਹ ਜੀ ਅਨੁਸਾਰ, ਜੇ ਕੋਈ ਦਰਿਆਵਾਂ ਦੇ ਕੰਢੇ ਉੱਤੇ ਵੱਸਦੇ ਤੀਰਥਾਂ ਅਤੇ ਸਾਰੀ ਧਰਤੀ ਦਾ ਭਰਮਣ ਕਰ ਲਵੇ ਤਾਂ ਵੀ ਉਸ ਦੀ ਦੁਬਿਧਾ ਖਤਮ ਨਹੀਂ ਹੁੰਦੀ। ਭਾਵ ਕਿ ਉਸ ਦਾ ਮਨ ਪਵਿੱਤਰ ਨਹੀਂ ਹੁੰਦਾ। ਜੇ ਕੋਈ ਮਨੁੱਖ ਆਪਣੇ ਮਨ ਦੀ ਕਾਮਨਾ ਅਨੁਸਾਰ ਤੀਰਥਾਂ ਉੱਤੇ ਜਾ ਕੇ ਆਰੇ ਨਾਲ ਆਪਣਾ ਸਿਰ ਚਿਰਾ ਲਵੇ ਅਤੇ ਜੇ ਉਹ ਬੰਦਾ ਇਸ ਤਰੀਕੇ ਨਾਲ ਹੋਰ ਲੱਖਾਂ ਹੀ ਜਤਨ ਕਰੇ, ਫਿਰ ਵੀ ਉਸ ਦੇ ਮਨ ਦੀ ਮੈਲ ਨਹੀਂ ਉਤਰੇਗੀ। ਯਾਨੀ ਉਸ ਦਾ ਮਨ ਪਵਿੱਤਰ ਨਹੀਂ ਹੋਵੇਗਾ। ਜੇ ਕੋਈ ਮਨੁੱਖ ਸੋਨਾ, ਇਸਤਰੀ, ਵਧੀਆ ਹਾਥੀ ਤੇ ਇਹੋ ਜਿਹੇ ਤਰੀਕੇ ਨਾਲ ਹੋਰ ਬਹੁਤ ਦਾਨ ਕਰ ਦੇਵੇ ਅਤੇ ਜੇ ਕੋਈ ਬਹੁਤ ਅੰਨ, ਬਸਤਰ ਤੇ ਜ਼ਮੀਨ ਦਾਨ ਕਰ ਦੇਵੇ ਫਿਰ ਵੀ ਉਸ ਨੂੰ ਪ੍ਰਭੂ ਦੇ ਦਰ ਉੱਤੇ ਥਾਂ ਨਹੀਂ ਮਿਲਣੀ ਹੈ।

*ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥*
*ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥*
*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥*
*ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥*
*ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੪੧)*

ਭਗਤ ਕਬੀਰ ਜੀ ਅਨੁਸਾਰ, ਹੇ ਸ਼ੇਖ! ਜੇ ਤੇਰੇ ਅੰਦਰ ਸੰਤੋਖ ਨਹੀਂ ਹੈ ਤਾਂ ਕਾਅਬੇ ਦਾ ਹੱਜ ਕਰਨ ਦਾ ਕੋਈ ਲਾਭ ਨਹੀਂ ਹੈ ਕਿਉਂਕਿ ਜਿਸ ਦਾ ਦਿਲ ਸ਼ਾਂਤ ਨਹੀਂ ਹੋਇਆ ਤਾਂ ਉਸ ਦੇ ਵਾਸਤੇ ਰੱਬ ਕਿਤੇ ਵੀ ਨਹੀਂ ਹੈ :

*ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ ॥*
*ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੪)*

ਜਿਵੇਂ ਪਹਿਲੇ ਪਾਤਸ਼ਾਹ ਜੀ ਅਨੁਸਾਰ ਕਲਜੁਗ ਵਿਚ ਸੱਚ ਉਡ ਗਿਆ ਹੈ, ਹਰ ਥਾਂ ਕੂੜ ਹੀ ਕੂੜ ਪਰਧਾਨ ਹੋ ਰਿਹਾ ਹੈ ਤੇ ਮਨੁੱਖ ਪਾਪਾਂ ਦੀ ਮੈਲ ਨਾਲ ਭਰੇ ਹੋਣ ਕਰ ਕੇ ਭੂਤਨੇ ਬਣੇ ਪਏ ਹਨ। ਜਿਨ੍ਹਾਂ ਨੇ ਪ੍ਰਭੂ ਦੇ ਨਾਮ ਦਾ ਬੀਜ ਹਿਰਦੇ ਵਿਚ ਬੀਜਿਆ ਹੈ, ਉਹ ਸੰਸਾਰ ਤੋਂ ਇੱਜ਼ਤ-ਮਾਣ ਖੱਟ ਕੇ ਜਾ ਰਹੇ ਹਨ। ਪਰ ਜੋ ਦੁਬਿਧਾਪਨ ਵਿਚ ਹਨ, ਉਨ੍ਹਾਂ ਦਾ ਮਨ ਪ੍ਰਭੂ ਦੇ ਨਾਮ ਵਿਚ ਨਹੀਂ ਜੁੜਦਾ ਜਿਵੇਂ ਬੀਜ ਨੂੰ ਦਾਲ (ਦੋਫਾੜ) ਕਰ ਕੇ ਬੀਜੀਏ ਤਾਂ ਉਹ ਬੀਜ ਉੱਗਦਾ ਨਹੀਂ ਹੈ। ਬੀਜ ਤਾਂ ਉਗਦਾ ਹੈ ਜੇ ਬੀਜ ਸਾਬਤ ਹੋਵੇ, ਤੇ ਨਾਲ ਬੀਜਣ ਦੀ ਰੁੱਤ ਵੀ ਚੰਗੀ ਹੋਵੇ। ਇਸੇ ਤਰ੍ਹਾਂ ਨਾਮ ਹਿਰਦੇ ਵਿਚ ਤਾਂ ਹੀ ਪ੍ਰਗਟ ਹੁੰਦਾ ਹੈ, ਜੇ ਮਨ ਸਾਬਤ ਹੋਵੇ ਤੇ ਅੰਮ੍ਰਿਤ ਵੇਲਾ ਹੋਵੇ। ਭਾਵ ਸਮਾਂ ਵੀ ਅਨੁਕੂਲ ਹੋਵੇ। ਹੇ ਨਾਨਕ! ਜੇ ਕੱਪੜੇ ਨੂੰ ਪਾਹ ਨਾ ਚੜੀ ਹੋਵੇ ਤਾਂ ਗੂੜਾ ਪੱਕਾ ਰੰਗ ਕੋਰੇ ਕੱਪੜੇ 'ਤੇ ਨਹੀਂ ਚੜ੍ਹਦਾ। ਜੇ ਮਨ ਨੂੰ ਪ੍ਰਭੂ ਦੇ ਨਾਮ ਰੰਗ ਨਾਲ ਰੰਗਣਾ ਹੋਵੇ ਤਾਂ ਪਹਿਲਾਂ ਮਨ ਨੂੰ ਰੱਬ ਦੇ ਅਦਬ ਭਰਪੂਰ ਡਰ-ਰੂਪੀ ਖੁੰਬ ਉੱਤੇ ਰੱਖੀਏ, ਤੇ ਫਿਰ ਉੱਦਮ ਦੀ ਪਾਹ ਦੇਈਏ। ਜੇ ਮਨ ਨੂੰ ਪ੍ਰਭੂ ਭਗਤੀ ਦੇ ਰੰਗ ਨਾਲ ਰੰਗ ਦੇਈਏ ਤਾਂ ਨਾਸ਼ਵਾਨ ਮਾਇਆ ਮਨ ਨੂੰ ਪੋਹ ਨਹੀਂ ਸਕਦੀ :

*ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥*
*ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥*
*ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥*
*ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥*
*ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥*
*ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੮)*

ਪਹਿਲੇ ਪਾਤਸ਼ਾਹ ਜੀ ਅਨੁਸਾਰ, ਜਿਤਨਾ ਕੋਈ ਮਨੁੱਖ ਹਰ ਵੇਲੇ ਲਿਖਦਾ ਤੇ ਪੜ੍ਹਦਾ ਰਹਿੰਦਾ ਹੈ ਉਤਨਾ ਹੀ ਜ਼ਿਆਦਾ ਉਹ ਅਹੰਕਾਰੀ ਹੋ ਜਾਂਦਾ ਹੈ। ਭਾਵ ਉਸ ਨੂੰ ਆਪਣੇ ਕਿਤਾਬੀ ਗਿਆਨੀ ਹੋਣ ਦਾ ਅੰਦਰ ਅਹੰਕਾਰ ਹੋ ਜਾਂਦਾ ਹੈ। ਇਸ ਤਰ੍ਹਾਂ ਉਹ ਪਰਮ-ਅਵਸਥਾ ਪ੍ਰਾਪਤ ਨਹੀਂ ਕਰ ਸਕਦਾ। ਜਿਵੇਂ ਪੰਜਵੇਂ ਪਾਤਸ਼ਾਹ ਜੀ ਅਨੁਸਾਰ ਜੋ ਮਨੁੱਖ ਗੋਬਿੰਦ ਪ੍ਰਭੂ ਨੂੰ ਧਿਆਉਂਦਾ ਹੈ ਉਹ ਭਾਵੇਂ ਪੜ੍ਹਿਆ ਹੋਵੇ ਚਾਹੇ ਅਨਪੜ੍ਹਿਆ (ਵਿੱਦਿਆ ਹੀਣ) ਹੋਵੇ, ਉਹ ਸਭ ਤੋਂ ਉੱਚੀ ਆਤਮਿਕ-ਅਵਸਥਾ ਹਾਸਲ ਕਰ ਲੈਂਦਾ ਹੈ।

*ਜੋ ਪ੍ਰਾਣੀ ਗੋਵਿੰਦੁ ਧਿਆਵੈ ॥*
*ਪੜਿਆ ਅਣਪੜਿਆ ਪਰਮ ਗਤਿ ਪਾਵੈ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੯੭)*

ਜੋ ਪ੍ਰਾਣੀ ਪ੍ਰਭੂ ਨੂੰ ਧਿਆਉਂਦਾ ਹੈ ਉਹੀ ਪਰਮਗਤ ਪਾਉਂਦਾ ਹੈ ਭਾਵੇਂ ਉਹ ਪੜ੍ਹਿਆ ਹੈ ਜਾਂ ਅਨਪੜ੍ਹਿਆ ਹੈ :

ਅਥਵਾ:

*-ਤੀਰਥਿ ਭਰਮੈ ਰੋਗੁ ਨ ਛੂਟਸਿ ਪੜਿਆ ਬਾਦੁ ਬਿਬਾਦੁ ਭਇਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੫੩)*

*-ਲਿਖਿ ਲਿਖਿ ਪੜਿਆ ॥ ਤੇਤਾ ਕੜਿਆ ॥*

*ਬਹੁ ਤੀਰਥ ਭਵਿਆ ॥ ਤੇਤੋ ਲਵਿਆ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੭)*

ਪਹਿਲੇ ਪਾਤਸ਼ਾਹ ਜੀ ਅਨੁਸਾਰ, ਜੇ ਕੋਈ ਲੱਖਾਂ ਨੇਕੀਆਂ ਤੇ ਚੰਗੇ ਕੰਮ ਕਰੇ ਜੋ ਲੋਕਾਂ ਦੀਆਂ ਨਜ਼ਰਾਂ ਵਿਚ ਵੀ ਕਬੂਲ ਹੋਣ। ਜੇ ਤੀਰਥਾਂ ਉੱਤੇ ਜਾ ਕੇ ਲੱਖਾਂ ਹੀ ਤਪ ਸਾਧੇ ਜਾਣ ਤੇ ਜੰਗਲਾਂ ਵਿਚ ਜਾ ਕੇ ਪ੍ਰਭੂ ਨੂੰ ਮਿਲਣ ਲਈ ਆਤਮਿਕ ਅਡੋਲਤਾ ਵਿਚ ਟਿਕ ਕੇ ਸਮਾਧੀਆਂ ਲਈਆਂ ਜਾਣ। ਭਾਵ ਆਪਣੇ ਮਨ ਦੇ ਫੁਰਨਿਆਂ ਨੂੰ ਰੋਕਣ ਲਈ ਜੋਗ-ਸਾਧਨਾ ਕੀਤੀ ਜਾਵੇ। ਇਸ ਤਰ੍ਹਾਂ ਦੀਆਂ ਸਾਰੀਆਂ ਸਿਆਣਪਾਂ ਵਿਅਰਥ ਹਨ, ਪਰ ਪ੍ਰਭੂ ਦੀ ਬਖਸ਼ਿਸ਼ ਹੀ ਸੱਚੀ ਦਰਗਹ ਜਾਣ ਦਾ ਪਰਵਾਨਾ (ਰਾਹਦਾਰੀ ਹੈ।

*ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ॥*

*ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥. . .*

*ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੭)*

ਨੌਵੇਂ ਪਾਤਸ਼ਾਹ ਜੀ ਅਨੁਸਾਰ :

(ਪ੍ਰਭੂ ਦਾ ਸਿਮਰਨ ਛੱਡ ਕੇ) ਜੇ ਮਨੁੱਖ ਤੀਰਥ-ਇਸ਼ਨਾਨ ਕਰ ਕੇ ਵਰਤ ਰੱਖ ਕੇ, ਦਾਨ-ਪੁੰਨ ਕਰ ਕੇ ਆਪਣੇ ਮਨ ਅੰਦਰ ਅਹੰਕਾਰ ਕਰਦਾ ਹੈ (ਕਿ ਮੈਂ ਬਹੁਤ ਧਰਮ ਦੇ ਕੰਮ ਕਰ ਲਏ ਹਨ ਤੇ ਮੈਂ ਧਰਮੀ ਬਣ ਗਿਆ ਹਾਂ) ਪਰ ਹੇ ਨਾਨਕ! ਮਨੁੱਖ ਦੇ ਇਹ ਸਾਰੇ ਕੀਤੇ ਹੋਏ ਕਰਮ ਇਵੇਂ ਵਿਅਰਥ ਚਲੇ ਜਾਂਦੇ ਹਨ, ਜਿਵੇਂ ਹਾਥੀ ਦਾ ਕੀਤਾ ਹੋਇਆ ਇਸ਼ਨਾਨ। ਕਿਉਂਕਿ ਹਾਥੀ ਇਸ਼ਨਾਨ ਕਰਨ ਤੋਂ ਬਾਅਦ ਆਪਣੇ ਸਰੀਰ ਉੱਤੇ ਸੁੰਡ ਨਾਲ ਮਿੱਟੀ ਜਾਂ ਸੁਆਹ ਪਾ ਲੈਂਦਾ ਹੈ :

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥*

*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

ਪਹਿਲੇ ਪਾਤਸ਼ਾਹ ਜੀ ਅਨੁਸਾਰ, ਜਿਹੜੇ ਮਨੁੱਖ ਨੇ ਆਪਣੇ ਮਨ ਦਾ ਕ੍ਰੋਧ ਦੂਰ ਕਰ ਕੇ ਆਤਮ ਤੀਰਥ ਉੱਤੇ ਇਸ਼ਨਾਨ ਨਾ ਕੀਤਾ ਤੇ ਉਸ ਨੂੰ ਪ੍ਰਭੂ ਦਾ ਨਾਮ ਪਿਆਰਾ ਨਾ ਲੱਗਾ। ਉਸ ਨੇ ਪ੍ਰਭੂ ਦੇ ਨਾਮ-ਰੂਪੀ ਰਤਨਾ ਵਾਂਗ ਅਮੋਲਕ ਦੌਲਤ ਤਿਆਗ ਕੇ ਦੂਰ ਕਰ ਦਿੱਤੀ, ਫਿਰ ਉਹ ਉਸੇ ਜਨਮ-ਮਰਨ ਦੇ ਗੇੜ ਵਿਚ ਪੈ ਗਿਆ ਜਿੱਥੋਂ ਉਹ ਆਇਆ ਸੀ। ਜਿਵੇਂ ਬਿਸਟਾ ਦੇ ਕੀੜੇ ਬਿਸਟਾ ਵਿਚ ਹੀ ਜੰਮਦੇ ਹਨ ਤੇ ਫਿਰ ਬਿਸਟਾ ਵਿਚ ਹੀ ਮਰ ਜਾਂਦੇ ਹਨ:

*ਤੀਰਥਿ ਤੇਜੁ ਨਿਵਾਰਿ ਨ ਨ੍ਹਾਤੇ ਹਰਿ ਕਾ ਨਾਮੁ ਨ ਭਾਇਆ ॥*

*ਰਤਨ ਪਦਾਰਥੁ ਪਰਹਰਿ ਤਿਆਗਿਆ ਜਤ ਕੋ ਤਤ ਹੀ ਆਇਆ ॥*
*ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੫੫)*

ਪਹਿਲੇ ਪਾਤਸ਼ਾਹ ਜੀ ਅਨੁਸਾਰ, ਜਿਵੇਂ ਕੋਈ ਕੈਂਹ ਦਾ ਸਾਫ ਤੇ ਲਿਸ਼ਕਦਾ ਹੋਇਆ ਭਾਂਡਾ ਕਿਸੇ ਸਾਫ ਕੱਪੜੇ ਨਾਲ ਘਸਾਵੇ ਤਾਂ ਉਸ ਕੱਪੜੇ ਨੂੰ ਭਾਂਡੇ ਦੀ ਕਾਲੀ ਸੁਆਹ ਦੇ ਦਾਗ ਲੱਗ ਜਾਣਗੇ। ਜੇ ਕੋਈ ਉਸ ਨੂੰ ਸੌ ਵਾਰ ਵੀ ਧੋ ਲਵੇ ਤਾਂ ਉਸ ਕੈਂਹ ਦੇ ਭਾਂਡੇ ਦੀ ਸੁਆਹ ਰੂਪੀ ਮੈਲ ਨਹੀਂ ਉਤਰੇਗੀ। ਭਾਵ, ਉਹ ਕੈਂਹ ਦਾ ਭਾਂਡਾ ਹਮੇਸ਼ਾਂ ਜੂਠਾ ਹੀ ਰਹੇਗਾ। ਇਵੇਂ ਜਿਹੜੇ ਮਨੁੱਖ ਬਾਹਰੋਂ ਕੈਂਹ ਦੇ ਭਾਂਡੇ ਦੀ ਤਰ੍ਹਾਂ ਸਾਫ-ਸੁਥਰਾ ਤੇ ਚਮਕਦਾ ਨਜ਼ਰ ਆਉਂਦਾ ਹੈ ਉਸ ਦਾ ਅੰਦਰੋਂ ਮਨ ਪਾਪਾਂ ਦੀ ਮੈਲ ਨਾਲ ਭਰਿਆ ਹੁੰਦਾ ਹੈ। ਉਹ ਭਾਵੇਂ ਸੌ ਵਾਰੀ ਤੀਰਥਾਂ ਦੇ ਇਸਨਾਨ ਕਰ ਲਏ ਉਸ ਦੇ ਮਨ ਦੀ ਮੈਲ ਨਹੀਂ ਉਤਰੇਗੀ। ਜਿਵੇਂ ਬਗਲਿਆਂ ਦੇ ਚਿੱਟੇ ਖੰਭ ਹੁੰਦੇ ਹਨ ਤੇ ਵੱਸਦੇ ਵੀ ਉਹ ਤੀਰਥਾਂ ਉੱਤੇ ਹਨ। ਉਹ ਜੀਆਂ ਨੂੰ ਗਲੋਂ ਘੁੱਟ-ਘੁੱਟ ਕੇ ਮਾਰ ਕੇ ਖਾ ਜਾਣ ਵਾਲੇ ਬਗਲੇ ਵੀ ਹੰਸ ਆਖੇ ਜਾਂਦੇ ਹਨ। ਭਾਵ ਉਹ ਗੁਰਮੁਖਾਂ ਤੇ ਸੰਤਾਂ ਦੇ ਭੇਖ ਵਿਚ ਫਿਰਦੇ ਸੰਤ ਹੀ ਕਹੇ ਜਾਂਦੇ ਹਨ। ਪਰੰਤੂ ਉਹ ਬਨਾਰਸੀ ਠੱਗ ਹੁੰਦੇ ਹਨ। ਜਿਵੇਂ :

*-ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥*
*ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥. . .*
*ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ ॥*
*ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੯)*

ਭਗਤ ਕਬੀਰ ਜੀ ਅਨੁਸਾਰ, ਜੋ ਲੋਕ ਠਾਕੁਰ ਦੀ ਮੂਰਤੀ ਮੁੱਲ ਲੈ ਕੇ ਉਸ ਦੀ ਪੂਜਾ ਕਰਦੇ ਹਨ ਤੇ ਮਨ ਹਠ ਕਰ ਕੇ ਤੀਰਥਾਂ ਉੱਤੇ ਜਾਂਦੇ ਹਨ। ਇਕ-ਦੂਜੇ ਨੂੰ ਵੇਖ ਕੇ ਇਕ ਦੂਜੇ ਦੀ ਨਕਲ ਕਰਦੇ ਹਨ ਤੇ ਭਟਕੇ ਹੋਏ (ਕੁਰਾਹੇ ਪਏ ਹੋਏ) ਜਨਮ-ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ। ਜਿਵੇਂ :

*ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠਿ ਤੀਰਥ ਜਾਹਿ ॥*
*ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੧)*

ਪੰਜਵੇਂ ਪਾਤਸ਼ਾਹ ਜੀ ਅਨੁਸਾਰ, ਜਿਸ ਦੇ ਮੱਥੇ ਉੱਤੇ ਚੰਗੇ ਕਰਨ ਲਿਖੇ ਜਾਂਦੇ ਹਨ, ਉਨ੍ਹਾਂ ਵਾਸਤੇ ਪ੍ਰਭੂ ਦਾ ਨਾਮ ਹੀ ਅਠਾਹਠ ਤੀਰਥ ਹੈ।

*ਅਠਸਠਿ ਤੀਰਥ ਨਾਮੁ ਪ੍ਰਭ ਜਿਸੁ ਨਾਨਕ ਮਸਤਕਿ ਭਾਗ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੮)*

■

# ਪ੍ਰੋ. ਪਿਆਰਾ ਸਿੰਘ ਪਦਮ ਦੀ ਗੁਰਬਾਣੀ ਵਿਆਖਿਆਕਾਰੀ

*-ਡਾ. ਸਿਮਰਜੀਤ ਕੌਰ**

ਪ੍ਰੋ. ਪਿਆਰਾ ਸਿੰਘ ਪਦਮ ਸਿੱਖ ਧਰਮ ਅਧਿਐਨ, ਸਾਹਿਤ, ਖੋਜ, ਅਨੁਵਾਦ ਤੇ ਵਿਆਖਿਆਕਾਰੀ ਦਾ ਮੁਜੱਸਮਾ ਸਨ। ਸਾਹਿਤਕ ਪੱਧਰ 'ਤੇ 'ਪਦਮ' ਦੁਆਰਾ ਕੀਤਾ ਕਾਰਜ ਸੰਸਥਾਗਤ ਕਾਰਜ ਦੇ ਸਮਾਨ/ਤੁਲ ਹੈ। ਪ੍ਰੋ. ਪਿਆਰਾ ਸਿੰਘ ਪਦਮ ਜੀ ਦੀ ਵਿਦਵਤਾ ਦੀ ਪ੍ਰਕਿਰਤੀ ਦਾ ਸੰਬੰਧ ਸਿੱਖ ਧਰਮ ਦੇ ਪ੍ਰੌੜ੍ਹ ਦਰਜੇ ਦੇ ਵਿਦਵਾਨਾਂ ਨਾਲ ਜੁੜਦਾ ਹੈ। ਪਦਮ ਜੀ ਦਾ ਸੰਬੰਧ ਵਿਦਵਾਨਾਂ ਦੀ ਉਸ ਸ਼੍ਰੇਣੀ ਨਾਲ ਹੈ ਜਿਹੜੀ ਕਾਲਜਾਂ, ਯੂਨੀਵਰਸਿਟੀਆਂ ਦੀ ਵਿੱਦਿਆ ਤੋਂ ਵਾਂਝੀ ਰਹੀ ਪਰ ਯੂਨੀਵਰਸਿਟੀਆਂ ਵਿਚਲਾ ਅਧਿਐਨ, ਅਧਿਆਪਨ ਤੇ ਖੋਜ ਇਨ੍ਹਾਂ ਦੇ ਕਾਰਜਾਂ ਤੋਂ ਲਾਂਭੇ ਹੋ ਕੇ ਕਰਨਾ ਮੁਸ਼ਕਲ ਜਾਪਦਾ ਹੈ। ਪ੍ਰੋ. ਪ੍ਰੀਤਮ ਸਿੰਘ ਦੇ ਸ਼ਬਦਾਂ ਵਿਚ "ਵਿਦਵਾਨਾਂ ਦੀ ਇਸ ਸ਼੍ਰੇਣੀ ਕੋਲ ਵੱਡਾ ਗੁਣ ਇਹ ਸੀ ਕਿ ਇਨ੍ਹਾਂ ਨੇ ਆਪਣੇ ਧਰਮ ਤੇ ਇਤਿਹਾਸ ਦੇ ਕਰੀਬ ਸਾਰੇ ਮੂਲ ਗ੍ਰੰਥ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਦਸਮ ਗ੍ਰੰਥ, ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ, ਭਾਈ ਕਾਨ੍ਹ ਸਿੰਘ ਆਦਿ ਦੀਆਂ ਰਚਨਾਵਾਂ ਅਰਥਾਂ ਸਹਿਤ ਕਈ ਵਾਰੀ ਪੜ੍ਹੀਆਂ ਹੋਈਆਂ ਹੁੰਦੀਆਂ ਸਨ।[੧] ਹਥਲਾ ਲੇਖ ਪ੍ਰੋ. ਪਿਆਰਾ ਸਿੰਘ ਪਦਮ ਦੁਆਰਾ ਗੁਰਬਾਣੀ ਖੋਜ ਕਾਰਜਾਂ ਨਾਲ ਸੰਬੰਧਿਤ ਹੈ। ਖਾਸਕਰ ਜਿਨ੍ਹਾਂ ਲਿਖਤਾਂ ਵਿਚ ਉਨ੍ਹਾਂ ਦੀ ਗੁਰਬਾਣੀ ਵਿਆਖਿਆ/ਸਿਧਾਂਤ ਨਾਲ ਸੰਬੰਧਿਤ ਵਿਚਾਰ ਪ੍ਰਗਟ ਹੁੰਦੇ ਹਨ।

ਪ੍ਰੋ. ਪਿਆਰਾ ਸਿੰਘ ਪਦਮ ਦਾ ਜਨਮ ੨੮ ਦਸੰਬਰ, ੧੯੨੧ ਈ. ਪਿੰਡ ਅੜੈਚਾਂ (ਨਾਨਕਾ ਘਰ) ਵਿਖੇ ਹੋਇਆ। ਆਪ ਜੀ ਦਾ ਦਾਦਕਾ ਪਿੰਡ ਘੁੰਗਰਾਣਾ (ਲੁਧਿਆਣਾ) ਹੈ। ਪਦਮ ਜੀ ਦੇ ਮਾਤਾ ਦਾ ਨਾਮ ਨੰਦ ਕੌਰ ਅਤੇ ਪਿਤਾ ਦਾ ਨਾਮ ਗੁਰਨਾਮ ਸਿੰਘ ਸੀ। ਪ੍ਰੋ. ਪਿਆਰਾ ਸਿੰਘ ਪਦਮ ਜੀ ਨੇ ੧੯੩੧ ਤੋਂ ੧੯੩੮ ਈ. ਤਕ ਗਿਆਨੀ ਅਰਜਨ ਸਿੰਘ ਜੀ ਨਾਲ ਰਹਿ ਕੇ ਪੜ੍ਹਾਈ ਕੀਤੀ। ਆਪ ਨੇ ੧੯੩੯ ਈ. ਵਿਚ ਗਿਆਨੀ ਤਰਨ ਤਾਰਨ ਵਿਚ, ੧੯੪੪ ਈ. ਵਿਚ ਪ੍ਰਭਾਕਰ, ੧੯੪੫ ਵਿਚ ਐਫ. ਏ. ਅਤੇ ੧੯੪੨ ਈ. ਵਿਚ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਤੋਂ ਮਿਸ਼ਨਰੀ ਕਲਾਸ ਅੱਵਲ ਰਹਿ ਕੇ ਪਾਸ ਕੀਤੀ।

ਪਦਮ ਜੀ ਨੇ ਮਈ ੧੯੪੩ ਤੋਂ ਅਪ੍ਰੈਲ ੧੯੫੦ ਈ. ਤਕ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਚ ਲੈਕਚਰਾਰ ਦੇ ਤੌਰ 'ਤੇ ਨੌਕਰੀ ਕੀਤੀ, ਅਪ੍ਰੈਲ ੧੯੫੦ ਤੋਂ ਅਕਤੂਬਰ ੧੯੬੫ ਈ. ਭਾਸ਼ਾ ਵਿਭਾਗ, ਪਟਿਆਲਾ ਅਤੇ ਜੂਨ ੧੯੬੬

**ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਅਕਾਲ ਯੂਨੀਵਰਸਿਟੀ, ਤਲਵੰਡੀ ਸਾਬੋ-੧੫੧੩੦੨; ਮੋ. ੭੬੯੬੩੩੧੨੦੭*

ਈ. ਤੋਂ ਦਸੰਬਰ ੧੯੯੩ ਈ. ਤਕ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਨੌਕਰੀ ਕੀਤੀ। ਪਦਮ ਜੀ ਦਾ ਦੇਹਾਂਤ ੧ ਮਈ, ੨੦੦੧ ਈ. ਪਟਿਆਲਾ ਵਿਚ ਹੋਇਆ। ਪਦਮ ਜੀ ਦੇ ਸੁਪਤਨੀ ਦਾ ਨਾਮ ਜਸਵੰਤ ਕੌਰ ਸੀ। ਪਦਮ ਜੀ ਦੀਆਂ ਦੋ ਬੇਟੀਆਂ- ਬੀਬੀ ਹਰਿੰਦਰ ਕੌਰ ਤੇ ਬੀਬੀ ਰਵਿੰਦਰ ਕੌਰ ਹਨ। ਪ੍ਰੋ. ਪਿਆਰਾ ਸਿੰਘ ਪਦਮ ਨੂੰ ਅਨੇਕਾਂ ਸੰਸਥਾਵਾਂ ਨੇ ਪੁਰਸਕਾਰਾਂ ਤੇ ਇਨਾਮਾਂ ਨਾਲ ਨਿਵਾਜਿਆ। ਜਿਸ ਵਿੱਚੋਂ ਪ੍ਰਮੁੱਖ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸਾਹਿਤ ਸ਼੍ਰੋਮਣੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਆਜੀਵਨ ਫੈਲੋਸ਼ਿਪ ਅਤੇ ਪੰਜਾਬੀ ਸਾਹਿਤ ਸਭਾ, ਦਿੱਲੀ ਵੱਲੋਂ ਫੈਲੋਸ਼ਿਪ ਪ੍ਰਮੁੱਖ ਹਨ।[੨]

## ਗੁਰਬਾਣੀ ਵਿਆਖਿਆਕਾਰੀ

ਗੁਰਬਾਣੀ ਦੇ ਅਧਿਐਨ ਟੀਕੇ, ਕੋਸ਼, ਪਦਾਰਥ, ਪਰਮਾਰਥ, ਖੋਜ ਨੂੰ ਗੁਰਬਾਣੀ ਵਿਆਖਿਆਕਾਰੀ ਦੇ ਸਾਹਿਤ ਵਜੋਂ ਰੱਖ ਕੇ ਵੇਖਿਆ ਜਾ ਸਕਦਾ ਹੈ। ਗੁਰਬਾਣੀ ਦੀ ਵਿਆਖਿਆ ਇਸ ਦੇ ਰਚਨ ਕਾਲ ਤੋਂ ਅਰੰਭ ਹੋਈ ਮੰਨੀ ਜਾਂਦੀ ਹੈ। ਗੁਰਬਾਣੀ ਦੇ ਹਰ ਲਫਜ਼/ਸ਼ਬਦ ਨੂੰ ਇਸ ਦੇ ਪ੍ਰਸੰਗ ਵਿਚ ਵਿਚਾਰਿਆ ਜਾ ਸਕਦਾ ਹੈ। ਗੁਰਬਾਣੀ ਵਿਆਖਿਆ ਦੇ ਆਪਣੇ ਮੌਲਿਕ ਸਿਧਾਂਤ ਵੀ ਹਨ, ਮਿਆਰੀ ਵਿਆਖਿਆ ਲਈ ਇਨ੍ਹਾਂ ਦੀ ਚੋਣ, ਨਿਰਮਾਣ ਤੇ ਅਸਰ ਅਤਿ ਜ਼ਰੂਰੀ ਹੈ।

## ਪ੍ਰੋ. ਪਿਆਰਾ ਸਿੰਘ ਪਦਮ ਦੀ ਗੁਰਬਾਣੀ ਵਿਆਖਿਆਕਾਰੀ

ਪ੍ਰੋ. ਪਿਆਰਾ ਸਿੰਘ ਪਦਮ ਨੇ ਗੁਰਬਾਣੀ ਦੀ ਕੋਈ ਸਟੀਕ/ ਟੀਕਾ ਨਹੀਂ ਲਿਖਿਆ। ਪਰ ਉਨ੍ਹਾਂ ਦੇ ਸਮੁੱਚੇ ਕਾਰਜ ਵਿੱਚੋਂ ਗੁਰਬਾਣੀ ਨਾਲ ਸੰਬੰਧਿਤ ਕਾਰਜਾਂ ਨੂੰ ਇਸ ਪੱਖ ਵਿਚ ਰੱਖ ਕੇ ਵੇਖਿਆ ਜਾ ਸਕਦਾ ਹੈ। ਪ੍ਰੋ. ਪਿਆਰਾ ਸਿੰਘ ਪਦਮ ਜੀ ਦੇ ਗੁਰਬਾਣੀ ਵਿਆਖਿਆ ਨਾਲ ਸੰਬੰਧਿਤ ਕਾਰਜ:-

**੧.** ਗੁਰਬਾਣੀ ਕੋਸ਼ **੨.** ਗੁਰੂ ਗ੍ਰੰਥ ਵਿਚਾਰ ਕੋਸ਼ **੩.** ਗੁਰੂ ਗ੍ਰੰਥ ਸੰਕੇਤ ਕੋਸ਼ **੪.** ਗੁਰੂ ਗ੍ਰੰਥ ਮਹਿਮਾ ਕੋਸ਼ **੫.** ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ **੬.** ਗੁਰੂ ਅਮਰਦਾਸ ਜੀ ਦੀ ਬਾਣੀ **੭.** ਸੁਖਮਨੀ ਦਰਸ਼ਨ **੮.** ਗੁਰੂ ਘਰ **੯.** ਗੁਰੂ ਦਰ **੧੦.** ਗੁਰੂ ਸਰ **੧੧.** ਸ਼ਬਦਾਂਜਲੀ

ਪ੍ਰੋ. ਪਿਆਰਾ ਸਿੰਘ ਪਦਮ ਦੁਆਰਾ ਵਿਆਖਿਆ ਦੀਆਂ ਵੱਖ-ਵੱਖ ਪੱਧਤੀਆਂ ਸੰਬੰਧੀ ਅਪਣੇ ਵਿਚਾਰ ਇਕ ਲੇਖ ਵਿਚ ਪੇਸ਼ ਕੀਤੇ ਹਨ। "ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ-ਬੋਧ ਲਈ ਕਈ ਵਿਧੀਆਂ ਪ੍ਰਚਲਿਤ ਹਨ, ਜਿਵੇਂ ਕਿ ਕਥਾਕਾਰੀ, ਕੋਸ਼ਕਾਰੀ, ਵਿਆਖਿਆਕਾਰੀ, ਅਤੇ ਉਲੱਥਾਕਾਰੀ। ਕਈ ਸੱਜਣ ਇਨ੍ਹਾਂ ਨੂੰ ਰਲਾ-ਮਿਲਾ ਦਿੰਦੇ ਹਨ ਤੇ ਕੁਝ ਸਭ ਨੂੰ ਇੱਕੋ ਹੀ ਸਮਝਦੇ ਹਨ, ਪਰ ਇਹ ਦਰੁੱਸਤ ਨਹੀਂ। ਕਥਾਕਾਰੀ ਗੁਰਬਾਣੀ ਦੀ ਜ਼ਬਾਨੀ ਅਰਥ-ਵਿਆਖਿਆ ਕਰਨ ਦਾ ਨਾਂ ਹੈ। ਕੋਸ਼ਕਾਰੀ ਕੇਵਲ ਕਠਿਨ ਪਦਾਂ ਦੇ ਅਰਥ ਅੱਖਰ-ਕ੍ਰਮ ਅਨੁਸਾਰ ਜਾਂ ਕਿਸੇ ਹੋਰ ਤਰਤੀਬ ਨਾਲ ਪੇਸ਼ ਕਰਦੀ ਹੈ। ਪ੍ਰਯਾਯ ਇਸੇ ਦੀ ਇਕ ਸ਼ਾਖ ਹੈ, ਟੀਕਾਕਾਰੀ

ਕਿਸੇ ਰਚਨਾ ਦੇ ਲਿਖਤ ਰੂਪ ਵਿਚ ਅਤੇ ਸਰਲ ਵਾਰਤਕ ਵਿਚ ਅਰਥ ਦਰਸਾਉਂਦੀ ਹੈ। ਟੀਕਾ ਸ਼ਬਦ ਟੀਕ ਧਾਤੂ ਤੋਂ ਬਣਿਆ ਹੈ, ਜਿਸ ਦੇ ਅਰਥ ਹਨ- 'ਜਾਣਾ'। ਇਸ ਦਾ ਮਤਲਬ ਹੋਇਆ, ਕਿਸੇ ਮੂਲ ਰਚਨਾ ਦੇ ਭਾਵ ਵੱਲ ਤੁਰਨਾ ਜਾਂ ਜਾਣਾ। ਵਿਆਖਿਆ ਇਸ ਤੋਂ ਅਗਲਾ ਕਦਮ ਹੈ, ਜੋ ਸ਼ਬਦਾਂ ਦੇ ਅਰਥ ਉਪਰੰਤ ਪਰੰਪਰਾ ਤੇ ਪ੍ਰਸੰਗਾਂ ਸਹਿਤ ਗੁੱਝੇ ਭਾਵ ਸਵਿਸਥਾਰ ਪ੍ਰਗਟਾਉਣ ਦਾ ਉਪਰਾਲਾ ਹੁੰਦਾ ਹੈ। ਉਲੱਥਾਕਾਰੀ ਇਨ੍ਹਾਂ ਵਿਧੀਆਂ ਤੋਂ ਬਿਲਕੁਲ ਭਿੰਨ ਹੈ। ਉਹ ਕਿਸੇ ਰਚਨਾ ਦੇ ਅਰਥ-ਭਾਵ ਨੂੰ ਦੂਜੀ ਜ਼ਬਾਨ ਵਿਚ ਪਲਟਾਉਣ ਦਾ ਨਾਂ ਹੈ, ਜਦੋਂ ਕਿ ਟੀਕਾਕਾਰੀ ਕੇਵਲ ਆਪਣੀ ਜ਼ਬਾਨ ਵਿਚ ਹੀ ਉਸ ਨੂੰ ਸਰਲ ਅਤੇ ਸੁਹਜ ਰੂਪ ਵਿਚ ਪੇਸ਼ ਕਰਦੀ ਹੈ।"[੩] ਪ੍ਰੋ. ਪਿਆਰਾ ਸਿੰਘ ਪਦਮ ਦੀ ਗੁਰਬਾਣੀ ਵਿਆਖਿਆਕਾਰੀ ਦੀ ਪਰਵਿਰਤੀ ਨੂੰ ਅਸੀਂ ਇਸ ਤਰ੍ਹਾਂ ਪੇਸ਼ ਕਰ ਰਹੇ ਹਾਂ:

**੧.** ਕੋਸ਼ਕਾਰੀ
**੨.** ਸਿਧਾਂਤਕ ਵਿਆਖਿਆ
**੩.** ਦਾਰਸ਼ਨਿਕ ਵਿਆਖਿਆ
**੪.** ਗੁਰਬਾਣੀ ਦਾ ਸਾਹਿਤਕ ਪੱਖ
**੫.** ਮੂਲ-ਮੰਤ੍ਰ

## ੧. ਕੋਸ਼ਕਾਰੀ

**੧.੧ ਗੁਰਬਾਣੀ ਕੋਸ਼ :** ਪ੍ਰੋ. ਪਿਆਰਾ ਸਿੰਘ ਪਦਮ ਦੁਆਰਾ ਰਚਿਤ ਇਹ ਛੋਟੇ ਆਕਾਰ ਦਾ ਸ਼ਬਦ-ਕੋਸ਼ ਹੈ। ਗੁਰਬਾਣੀ ਵਿਚ ਆਏ ਸ਼ਬਦਾਂ ਨੂੰ ਅੱਖਰ-ਕ੍ਰਮ ਅਨੁਸਾਰ ਤਿਆਰ ਕੀਤਾ ਗਿਆ ਹੈ। ਪਦਮ ਜੀ ਅਨੁਸਾਰ— "ਸ਼ਬਦਾਂ ਦੀ ਵਿਉਤਪਤੀ ਤੇ ਵਿਆਕਰਣਕ ਰੂਪਾਂ ਦੇ ਵੇਰਵੇ ਵਿਚ ਜਾਣਾ ਵਿਦਵਾਨਾਂ ਦਾ ਕੰਮ ਹੈ ਤੇ ਇਸ ਨਾਲ ਆਮ ਪਾਠਕ ਕਈ ਵੇਰ ਝਮੇਲੇ ਵਿਚ ਪੈ ਜਾਂਦਾ ਹੈ। ਇਸੇ ਕਰਕੇ ਅਸਾਂ ਕੇਵਲ ਸਿੱਧੇ ਸਾਦੇ ਢੰਗ ਨਾਲ ਔਖੇ ਸ਼ਬਦਾਂ ਦੇ ਅਰਥ ਦਿੱਤੇ ਹਨ ਤਾਂ ਕਿ ਪਾਠਕ ਬਗੈਰ ਕਿਸੇ ਅੜਚਨ ਦੇ ਅਰਥ ਬੋਧ ਕਰ ਸਕਣ।"[੪]

**੧.੨ ਗੁਰੂ ਗ੍ਰੰਥ ਵਿਚਾਰ ਕੋਸ਼ :** ਗੁਰੂ ਗ੍ਰੰਥ ਵਿਚਾਰ ਕੋਸ਼ ਪ੍ਰੋ. ਪਿਆਰਾ ਸਿੰਘ ਪਦਮ ਦੁਆਰਾ ਰਚਿਤ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ੧੯੬੯ ਈ. ਵਿਚ ਪ੍ਰਕਾਸ਼ਿਤ ਕੀਤਾ ਗਿਆ। ਇਸ ਕੋਸ਼ ਵਿਚ ੩੯੭ ਇੰਦਰਾਜ਼ ਦਰਜ ਹਨ। ਗੁਰਬਾਣੀ ਵਿਚ ਦਰਜ ਸਿਧਾਂਤਾਂ ਨੂੰ ਇੰਦਰਾਜ਼ਾਂ ਦਾ ਨਾਮ ਦਿਤਾ ਗਿਆ ਹੈ। ਉਸ ਦੇ ਨਾਲ ਸੰਬੰਧਿਤ ਗੁਰਬਾਣੀ ਵਿੱਚੋਂ ਮਿਲਦੇ ਪ੍ਰਮਾਣਾਂ ਨੂੰ ਦਰਜ ਕੀਤਾ ਗਿਆ ਹੈ। ਗੁਰਬਾਣੀ ਵਿਆਖਿਆਕਾਰਾਂ ਦੇ ਲਈ ਇਹ ਕੋਸ਼ ਪ੍ਰਮੁੱਖ ਆਧਾਰ ਸਮੱਗਰੀ ਵਜੋਂ ਕਾਰਜ ਕਰਦਾ ਹੈ। ਇਕ ਸਿਧਾਂਤ ਦੇ ਨਾਲ ਸੰਬੰਧਿਤ ਕਈ ਪ੍ਰਮਾਣ ਇਕੱਠੇ ਪ੍ਰਾਪਤ ਹੋ ਜਾਂਦੇ ਹਨ। ਅਜਿਹਾ ਹੀ ਕਾਰਜ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਤ 'ਗੁਰਮਤਿ ਮਾਰਤੰਡ' ਵਿੱਚੋਂ ਵੇਖਣ ਨੂੰ ਮਿਲਦਾ ਹੈ। ਗੁਰਬਾਣੀ ਦੀ ਸਹਿਜ ਵਿਆਖਿਆ ਦਾ ਇਹ ਇਕ ਪ੍ਰਮੁੱਖ ਸ੍ਰੋਤ ਹੈ।

**੧.੩ ਗੁਰੂ ਗ੍ਰੰਥ ਸੰਕੇਤ ਕੋਸ਼ :** ਪ੍ਰੋ. ਪਿਆਰਾ ਸਿੰਘ ਪਦਮ ਦੁਆਰਾ ਰਚਿਤ ਇਸ ਕੋਸ਼ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਿਧਾਂਤਾਂ, ਪਰੰਪਰਾਗਤ ਤੇ ਇਤਿਹਾਸਿਕ ਨਾਵਾਂ, ਥਾਵਾਂ ਅਤੇ ਸੰਪਾਦਨਾ ਮੂਲਕ ਸ਼ਬਦਾਂ ਨੂੰ ਵੱਖਰੇ ਵੱਖਰੇ ਇੰਦਰਾਜਾਂ ਹੇਠ ਦਰਜ ਕਰ ਕੇ ਭਾਵ-ਪੂਰਤ ਸ਼ਬਦਾਂ ਵਿਚ ਜਾਣਕਾਰੀ ਪ੍ਰਦਾਨ ਕਰਵਾਈ ਗਈ ਹੈ। "ਇਸ ਹਵਾਲਾ ਗ੍ਰੰਥ ਵਿਚ ਗੁਰਮੁਖੀ ਅੱਖਰ ਕ੍ਰਮ ਅਨੁਸਾਰ ਲੱਗਭਗ ੫੮੦ ਦੇ ਕਰੀਬ ਇੰਦਰਾਜ਼ ਦਿੱਤੇ ਗਏ ਹਨ, ਜੋ ਬਾਣੀ ਸੰਕਲਪਾਂ, ਇਤਿਹਾਸ, ਮਿਥਿਹਾਸ, ਪਰੰਪਰਾਵਾਂ, ਪਰੰਪਰਿਕ ਪਰਿਭਾਸ਼ਕ ਸ਼ਬਦਾਵਲੀ, ਲੋਕਧਾਰਾਵਾਂ ਆਦਿ ਨਾਲ ਸੰਬੰਧਿਤ ਹਨ।"[੫]

**੧.੪ ਸ੍ਰੀ ਗੁਰੂ ਗ੍ਰੰਥ ਮਹਿਮਾ ਕੋਸ਼ :** ਪ੍ਰੋ. ਪਿਆਰਾ ਸਿੰਘ ਪਦਮ ਦੁਆਰਾ ਰਚਿਤ ਸ੍ਰੀ ਗੁਰੂ ਗ੍ਰੰਥ ਮਹਿਮਾ ਕੋਸ਼ ਪਹਿਲੀ ਵਾਰ ੧੯੯੩ ਈ. ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਿਤ ਕੀਤਾ ਗਿਆ। ਇਸ ਕੋਸ਼ ਦੇ ਪੰਜ ਭਾਗ (ਪੰਜਾਬੀ, ਹਿੰਦੀ, ਸੰਸਕ੍ਰਿਤ, ਫ਼ਾਰਸੀ, ਅੰਗਰੇਜ਼ੀ) ਹਨ। ਇਨ੍ਹਾਂ ਵਿਚ ੨੦੦ ਵਿਦਵਾਨਾਂ ਦੇ ਗੁਰੂ ਗ੍ਰੰਥ ਸਾਹਿਬ ਪ੍ਰਤੀ ਵਿਚਾਰ ਦਰਜ ਕੀਤੇ ਗਏ ਹਨ। ਇਨ੍ਹਾਂ ੨੦੦ ਇੰਦਰਾਜਾਂ ਵਿਚ ਗੁਰੂ ਸਾਹਿਬਾਨ, ਭਾਈ ਗੁਰਦਾਸ ਜੀ ਦੇ ਇੰਦਰਾਜ ਵੀ ਦਰਜ ਹਨ। ਇਹ ਹਵਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਿਮਾ ਰੂਪ ਵਿਚ ਵਿਆਖਿਆ ਕਰਦਾ ਵਿਖਾਈ ਦਿੰਦਾ ਹੈ।

## ੨. ਸਿਧਾਂਤਕ ਵਿਆਖਿਆ

ਪ੍ਰੋ. ਪਿਆਰਾ ਸਿੰਘ ਪਦਮ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਸਿਧਾਂਤਾਂ, ਸੰਕਲਪਾਂ ਦੀ ਵਿਆਖਿਆ ਆਪਣੀਆਂ ਰਚਨਾਵਾਂ ਵਿਚ ਕੀਤੀ ਗਈ ਹੈ। ਸਹਜ ਵਿਆਖਿਆ ਦੇ ਉੱਤਮ ਨਮੂਨੇ ਤਾਂ 'ਗੁਰੂ ਗ੍ਰੰਥ ਵਿਚਾਰ ਕੋਸ਼' ਤੇ 'ਸ਼ਬਦਾਂਜਲੀ' ਪੁਸਤਕ ਵਿੱਚੋਂ ਵੇਖਣ ਨੂੰ ਮਿਲਦੇ ਹਨ। ਇਸ ਤੋਂ ਇਲਾਵਾ 'ਗੁਰੂ ਘਰ', 'ਗੁਰੂ ਦਰ' ਤੇ 'ਗੁਰੂ ਸਰ' ਪੁਸਤਕਾਂ ਵਿਚ ਵੀ ਗੁਰਬਾਣੀ ਸਿਧਾਂਤਾਂ ਨੂੰ ਵਿਆਖਿਆਇਆ ਗਿਆ ਹੈ। ਇਨ੍ਹਾਂ ਸੰਕਲਪਾਂ ਦੀ ਵਿਆਖਿਆ ਕਰਦੇ ਸਮੇਂ ਪਦਮ ਜੀ ਪ੍ਰਮੁੱਖ ਰੂਪ ਵਿਚ ਗੁਰਬਾਣੀ ਪੰਕਤੀਆਂ ਨੂੰ ਆਧਾਰ ਬਣਾਉਂਦੇ ਹਨ। ਕਿਤੇ ਕਿਤੇ ਇਤਿਹਾਸਿਕ ਉਦਾਹਰਨਾਂ ਵੀ ਪੇਸ਼ ਕਰਦੇ ਹਨ। ਕੁਝ ਪ੍ਰਮੁੱਖ ਸਿਧਾਂਤ ਜਿਨ੍ਹਾਂ ਦੀ ਵਿਆਖਿਆ ਇਨ੍ਹਾਂ ਦੀਆਂ ਰਚਨਾਵਾਂ ਵਿਚ ਕੀਤੀ ਮਿਲਦੀ ਹੈ। ਜਿਵੇਂ: ਸਿਮਰਨ ਸੇਵਾ ਦਾ ਸਿਧਾਂਤ, ਕਿਰਤਕਾਰ ਦਾ ਕਮਾਲ, ਸਤਿਸੰਗਤ, ਹਰਿ ਕੀਰਤਨ, ਗੁਰਬਾਣੀ ਤੇ ਕੁਦਰਤੀ ਵਾਤਾਵਰਣ, ਅਰਦਾਸਿ, ਗੁਰਪ੍ਰਸਾਦਿ, *ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ,* ਪ੍ਰਭੂ ਪ੍ਰਾਪਤੀ ਕਿਵੇਂ ਹੋਵੇ ? ਹੁਕਮਿ ਰਜਾਈ ਚਲਣਾ, ਰਾਜ ਲੀਲਾ ਤੇਰੈ ਨਾਮਿ ਬਨਾਈ, ਮਨ ਤੂੰ ਜੋਤਿ ਸਰੂਪੁ ਹੈ, ਗੁਰਬਾਣੀ ਦੇ ਚਾਨਣ ਵਿਚ ਸੁਖ-ਦੁਖ, ਸੱਚੀ ਪ੍ਰੀਤ, ਹਰਿ ਜਨੁ ਰਾਮ ਨਾਮ ਗੁਨ ਗਾਵੈ, ਹਰਿ ਸਾਚਾ ਸਿਮਰਹੁ ਭਾਈ, ਸਚੁ ਸਭਨਾ ਹੋਇ ਦਾਰੂ, ਗੁਰਬਾਣੀ ਦੇ ਚਾਨਣ ਵਿਚ ਤ੍ਰਿਸ਼ਨਾਂ,

ਸਭ ਜੋਤਿ ਤੇਰੀ ਜਗਜੀਵਨਾ, ਨਿਰਵੈਰਤਾ ਦਾ ਸੰਕਲਪ।

ਸਿਧਾਂਤ ਦੀ ਵਿਆਖਿਆ ਦੀ ਵਿਧੀ ਵੀ ਬਾ-ਕਮਾਲ ਹੈ। ਪਹਿਲਾਂ ਸਿਧਾਂਤ ਦੇ ਪਿਛੋਕੜ ਵਿਚ ਜਾਂਦੇ ਹਨ। ਖਾਸਕਰ ਭਾਰਤੀ ਸੰਦਰਭ ਵਿਚ ਵਿਚਾਰਦੇ ਹਨ।ਉਸ ਨਾਲ ਸੰਬੰਧਿਤ ਪ੍ਰਚਲਿਤ ਧਾਰਨਾਵਾਂ ਦੱਸਦੇ ਹਨ। ਫਿਰ ਗੁਰਮਤਿ ਦਾ ਨਜ਼ਰੀਆ ਉਸ ਸੰਬੰਧੀ ਸਪੱਸ਼ਟ ਕਰਦੇ ਹਨ। ਸੰਬੰਧਿਤ ਵਸਤੂ ਦੇ ਵਿਭਿੰਨ ਪਹਿਲੂਆਂ ਤੇ ਚਾਨਣ ਪਾਉਂਦੇ ਹਨ। ਮਿਸਾਲ ਵਜੋਂ ਅਸੀਂ "ਹਰਿ ਕੀਰਤਨ"[੬] ਨੂੰ ਵੇਖ ਸਕਦੇ ਹਾਂ। ਹਰਿ ਕੀਰਤਨ ਸਿਰਲੇਖ ਹੇਠ ਭਗਤੀ ਲਹਿਰ, ਭਗਤੀ ਤੇ ਕੀਰਤਨ, ਕੀਰਤਨ ਤੇ ਸੰਗੀਤ, ਸਿੱਖ ਸੰਗੀਤ ਪਰੰਪਰਾ ਉਪ-ਸਿਰਲੇਖ ਇਸ ਵਿਚਾਰ ਦੀ ਪੁਸ਼ਟੀ ਕਰਦੇ ਹਨ।

## ੩. ਦਾਰਸ਼ਨਿਕ ਵਿਆਖਿਆ

ਪ੍ਰੋ. ਪਿਆਰਾ ਸਿੰਘ ਪਦਮ ਦੁਆਰਾ ਗੁਰਬਾਣੀ ਦੇ ਦਾਰਸ਼ਨਿਕ ਪੱਖ ਨੂੰ ਵੀ ਆਪਣੀਆਂ ਰਚਨਾਵਾਂ ਵਿਚ ਉਲੀਕਿਆ ਹੈ। ਪੁਸਤਕ 'ਸ੍ਰੀ ਗੁਰੂ ਗ੍ਰੰਥ ਪ੍ਰਕਾਸ਼' ਵਿਚ ਸਿਧਾਂਤ ਖੰਡ ਅਤੇ 'ਗੁਰੂ ਘਰ' ਪੁਸਤਕ ਵਿਚ 'ਕਿਹ ਬਿਧਿ ਸਜਾ ਪ੍ਰਥਮ ਸੰਸਾਰਾ', 'ਮਾਣਸ ਜਨਮ ਦੁਲੰਭ ਹੈ' ਵਿਚ ਗੁਰਮਤਿ ਦਰਸ਼ਨ ਦੀ ਝਲਕ ਮਿਲਦੀ ਹੈ। ਦਰਸ਼ਨ ਦੇ ਪ੍ਰਮੁੱਖ ਤਿੰਨ ਸਿਧਾਂਤਾਂ ਨੂੰ ਉਨ੍ਹਾਂ ਇਸ ਤਰੀਕੇ ਨਾਲ ਬਿਆਨਿਆ ਹੈ।

੧. ਉਹ ਪਰਮ ਸੱਤਾ ਕੀ ਤੇ ਉਸ ਦਾ ਸਰੂਪ ਕੀ ਹੈ ?

੨. ਇਸ ਸ੍ਰਿਸ਼ਟੀ ਨਾਲ ਉਸ ਦਾ ਕੀ ਸੰਬੰਧ ਹੈ ?

੩. ਮਨੁੱਖ ਨਾਲ ਉਸ ਦਾ ਕੀ ਸੰਬੰਧ ਹੈ ?[੭]

ਪਰਮ ਸੱਤਾ ਸੰਬੰਧੀ ਗੁਰਮਤਿ ਦਾ ਦ੍ਰਿਸ਼ਟੀਕੋਣ ਦੱਸਦੇ ਹੋਏ ਲਿਖਦੇ ਹਨ: ਆਦਿ ਗ੍ਰੰਥ ਵਿਚ ਉਸਨੂੰ ਨਿਰਗੁਣ, ਸਰਗੁਣ ਹੋਰਾਂ ਸਰੂਪਾਂ ਦਾ ਸੁਆਮੀ ਕਿਹਾ ਜਾਂਦਾ ਹੈ[੮]-

*ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥*
*ਕਲਾ ਧਾਰਿ ਜਿਨਿ ਸਗਲੀ ਮੋਹੀ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੭)*

ਸ੍ਰਿਸ਼ਟੀ ਰਚਨਾ ਸੰਬੰਧੀ ਵਿਕਾਸਵਾਦੀ ਸਿਧਾਂਤ ਸੰਬੰਧੀ ਲਿਖਦੇ ਹਨ : "ਸਿੱਖ ਧਰਮ ਜੋ ਕਿ ਧਾਰਮਿਕ ਵਿਕਾਸਵਾਦ ਅਨੁਸਾਰ ਸਭ ਤੋਂ ਆਖਰੀ ਤੇ ਪੂਰਨ ਧਰਮ ਹੈ, ਵਿਚ ਤਾਂ ਕਈ ਥਾਂਈਂ ਇਸ ਗੱਲ ਨੂੰ ਸਪੱਸ਼ਟ ਕੀਤਾ ਗਿਆ ਹੈ। ਪਹਿਲੇ ਵਿਸ਼ਵ ਵਿਕਾਸ ਸੰਬੰਧੀ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਕੁਝ ਤੁਕਾਂ ਧਿਆਨ ਯੋਗ ਹਨ[੯]-

*ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੯)*

ਪਦਮ ਜੀ ਅਨੁਸਾਰ "ਜੇਕਰ ਅਸੀਂ ਗੁਰਮਤਿ ਦੇ ਨਜ਼ਰੀਏ ਨੂੰ ਜਾਣਨ ਦਾ ਯਤਨ ਕਰੀਏ ਤਾਂ ਪਤਾ ਲਗੇਗਾ ਕਿ ਗੁਰੂ ਸਾਹਿਬ ਤੇ ਸਾਰੇ ਸੰਸਾਰ ਨੂੰ ਹੀ ਈਸ਼ਵਰ ਦੀ ਸੂਖਮ ਸੱਤਾ ਦਾ ਪ੍ਰਫੁਲਿਤ ਸਥੂਲ ਰੂਪ ਆਖਦੇ ਹਨ ਜਿਹੜਾ ਕਿ ਕਈ ਵੇਰ ਅਜਿਹੀਆਂ

ਵਿਕਾਸੀ ਪੌੜੀਆਂ ਚੜ੍ਹ ਕੇ ਮੁੜ ਆਪਣੇ ਸਹੀ ਰੂਪ ਵਿਚ ਲੀਨ ਹੋ ਜਾਂਦਾ ਹੈ।"[੧੦]

ਇਸ ਤਰ੍ਹਾਂ ਮਨੁੱਖ ਜੀਵਨ ਸੰਬੰਧੀ ਗੁਰਬਾਣੀ ਦੇ ਹਵਾਲੇ ਸਹਿਤ ਲਿਖਦੇ ਹਨ। "ਪੁਰਾਤਨ ਭਾਰਤੀ ਵਿਚਾਰਵਾਨਾਂ ਨੇ ਚੁਰਾਸੀ ਲੱਖ ਜੋਨਿ ਦਾ ਲੰਮਾ ਚੱਕਰ ਅਨੁਮਾਨਿਆ ਹੈ। ਸੰਭਵ ਹੈ, ਇਹ ਗਿਣਤੀ ਘੱਟ-ਵੱਧ ਵੀ ਹੋਵੇ ਪਰ ਇਤਨਾ ਜ਼ਰੂਰ ਹੈ ਕਿ ਮਨੁੱਖਤਾ ਦੀ ਪੌੜੀ 'ਤੇ ਪੁੱਜਣ ਲਈ ਜੀਵ ਨੂੰ ਬਹੁਤਾ ਲੰਮਾ ਸਫਰ ਤੈਅ ਕਰਨਾ ਪਿਆ ਹੈ। ਸ਼ਾਇਦ ਮਹਾਂ-ਪੁਰਸ਼ਾਂ ਦੇ ਬਚਨ *'ਹਉ ਆਇਆ ਦੂਰਹੁ ਚਲਿ ਕੈ'* ਜਾਂ ਫਿਰ *'ਮੋਹਿ ਪਰਦੇਸਨਿ ਦੂਰ ਤੇ ਆਈ'* ਆਦਿ ਇਸੇ ਚੱਲ ਵਲ ਸੰਕੇਤ ਕਰਦੇ ਹਨ ਕਿ ਇਹ ਮਨੁੱਖਾ ਜਨਮ ਕੋਈ ਸਾਧਾਰਨ ਪ੍ਰਾਪਤੀ ਨਹੀਂ, ਇਹ ਬਹੁਤ ਲੰਮੀ ਘਾਲ ਦਾ ਸਿੱਟਾ ਹੈ, ਜਿਸ ਨੂੰ ਪ੍ਰਾਣੀ ਵਿਕਾਸ ਦੇ ਬ੍ਰਿਛ ਦਾ ਸਰਬੋਤਮ ਫਲ ਕਿਹਾ ਜਾ ਸਕਦਾ ਹੈ।"[੧੧]

## ੪. ਗੁਰਬਾਣੀ ਦਾ ਸਾਹਿਤਕ ਪੱਖ

ਪ੍ਰੋ. ਪਿਆਰਾ ਸਿੰਘ ਪਦਮ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਹਿਤਕ ਕਲਾ ਨੂੰ ਪੇਸ਼ ਕੀਤਾ ਹੈ। ਪ੍ਰੋ. ਪਦਮ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕਾਵਿ-ਪ੍ਰਬੰਧ, ਸੰਗੀਤ-ਪ੍ਰਬੰਧ, ਛੰਦ ਪ੍ਰਬੰਧ ਤੇ ਭਾਸ਼ਾ-ਪ੍ਰਬੰਧ ਸੰਬੰਧੀ ਮਹੱਤਵਪੂਰਨ ਖੋਜ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਕਾਵਿ ਦੇ ਮਹੱਤਵਪੂਰਨ ਅੰਗਾਂ ਰਸ, ਅਲੰਕਾਰ, ਗੁਣ ਤੇ ਰੀਤਿ ਨੂੰ ਗੁਰਬਾਣੀ ਦੇ ਹਵਾਲਿਆਂ ਸਮੇਤ ਸਪੱਸ਼ਟ ਕੀਤਾ ਹੈ। ਪਦਮ ਜੀ ਅਨੁਸਾਰ— "ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਪੱਖ ਬਹੁਤ ਲਾਸਾਨੀ ਹੈ। ਪ੍ਰੀਤਮ ਦੇ ਬਿਹੁ ਵਿਚ ਹੀ ਕੋਇਲਾਂ ਸੜ ਸੜ ਕੇ ਕਾਲੀਆਂ ਹੋਈਆਂ ਜਾਪਦੀਆਂ ਹਨ। ਬਬੀਹੇ ਦੀ ਸਿਕ ਭਰੀ ਸੱਦ, ਮੁੰਧਾਂ ਦੀਆਂ ਜੋਬਨ-ਉਮੰਗਾਂ, ਰੁਤਾਂ ਦੀ ਰੰਗਲੀ ਛਹਿਬਰ, ਕੁਦਰਤ ਦਾ ਅਨੂਪਮ ਦ੍ਰਿਸ਼, ਭਗਤਾਂ ਦੀ ਭਿੰਨੜੀ ਰੈਣ, ਗੁਰੂ ਦਰਸ਼ਨ ਦੀ ਝਲਕ ਤੇ ਹੋਰ ਪੁਰਾਣੀਆਂ ਮਿਥਿਹਾਸਕ ਕਹਾਣੀਆਂ ਦੀਆਂ ਨਵੇਂ ਰੰਗ ਵਿਚ ਦਿੱਤੀਆਂ ਮਿਸਾਲਾਂ ਇਕ ਅਜਬ ਰੰਗ ਪੈਦਾ ਕਰ ਦਿੰਦੀਆਂ ਹਨ।"[੧੨]

## ੫. ਮੂਲ-ਮੰਤਰ

ਮੂਲ ਮੰਤਰ ਗੁਰਬਾਣੀ ਦਾ ਸਾਰ ਮੰਨਿਆ ਗਿਆ ਹੈ। ਮੂਲ ਮੰਤਰ ਸੰਬੰਧੀ ਪਦਮ ਜੀ ਦਾ ਵਿਚਾਰ ਹੈ— "ਗੁਰੂ ਸਾਹਿਬ ਨੇ ਮੂਲ ਮੰਤਰ ਵਿਚ ਅਜਿਹਾ ਚਿੱਤਰ ਉਲੀਕਿਆ ਹੈ ਕਿ ਜੇ ਮਨੁੱਖ ਨੇ ਰੱਬ ਬਣਨਾ ਹੀ ਹੈ ਤਾਂ ਉਸ ਦੇ ਵਿਸ਼ੇਸ਼ ਗੁਣਾਂ ਨੂੰ ਧਾਰਨ ਕਰਨਾ ਲਾਜ਼ਮੀ ਸ਼ਰਤ ਹੈ।

ਇਹ ਗੁਣ ਹਨ- ਏਕਤਾ, ਸਚਾਈ, ਗੂੰਜਦੀ ਚੇਤਨਤਾ, ਕਰਮਸ਼ੀਲਤਾ, ਵਿਆਪਕਤਾ, ਨਿਰਭੈਤਾ, ਨਿਰਵੈਰਤਾ, ਜੋਨਿ ਮੁਕਤਤਾ, ਕਾਲ ਮੁਕਤਤਾ ਅਤੇ ਸੰਪੂਰਣ ਸੁਤੰਤਰਤਾ।"[੧੩]

ੴ ਇਸਦਾ ਸਿਰਲੇਖ ਹੈ ਤੇ ਅੰਤਲਾ ਪਦ "ਗੁਰਪ੍ਰਸਾਦਿ" ਇਸ ਦੀ ਪ੍ਰਾਪਤੀ ਦਾ ਮਾਰਗ ਸੰਕੇਤ ਕਰਦਾ ਹੈ ਅਤੇ ਬਾਕੀ ੧੦ ਵਿਸ਼ੇਸ਼ਣ ਉਸ ਰਸਤੇ ਦਾ ਪਰਿਚਯ

ਕਰਾਉਂਦੇ ਹਨ। ”[੧੪] ਪ੍ਰੋ. ਪਿਆਰਾ ਸਿੰਘ ਪਦਮ ਨੇ ਮੂਲ-ਮੰਤਰ ਨੂੰ ਅਕਾਲ ਪੁਰਖ ਦੇ ਗੁਣਾਂ ਦੇ ਰੂਪ ਵਿਚ ਬਿਆਨ ਕੀਤਾ ਹੈ। ਮੂਲ ਮੰਤਰ ਨੂੰ ੧੨ ਅੰਗਾਂ ਵਿਚ ਬਿਆਨ ਕੀਤਾ ਹੈ:

| | | |
|---|---|---|
| ੧. ੧ (ਇਕ) | ੨. ਓਅੰਕਾਰ | ੩. ਸਤਿ |
| ੪. ਨਾਮੁ | ੫. ਕਰਤਾ | ੬. ਪੁਰਖੁ |
| ੭. ਨਿਰਭਉ | ੮. ਨਿਰਵੈਰੁ | ੯. ਅਕਾਲ ਮੂਰਤਿ |
| ੧੦. ਅਜੂਨੀ | ੧੧. ਸੈਭੰ | ੧੨. ਗੁਰਪ੍ਰਸਾਦਿ |

## ਸਾਰੰਸ਼

ਇਸ ਲੇਖ ਵਿਚ ਅਸੀਂ ਪ੍ਰੋ. ਪਿਆਰਾ ਸਿੰਘ ਪਦਮ ਦੇ ਗੁਰਬਾਣੀ ਨਾਲ ਸੰਬੰਧਿਤ ਕਾਰਜਾਂ ਵਿੱਚੋਂ ਮਿਲਦੀ ਗੁਰਬਾਣੀ ਵਿਆਖਿਆਕਾਰੀ ਦੇ ਅੰਸ਼ਾਂ ਨੂੰ ਤਲਾਸ਼ਣ ਦਾ ਯਤਨ ਕੀਤਾ ਹੈ। ਪਦਮ ਜੀ ਦੇ ਹਵਾਲਾ ਗ੍ਰੰਥਾਂ ਵਿੱਚੋਂ ਗੁਰਬਾਣੀ ਵਿਆਖਿਆਕਰੀ ਦੀ ਝਲਕ ਮਿਲਦੀ ਹੈ। ਇਨ੍ਹਾਂ ਤੋਂ ਸੇਧ ਲੈ ਕੇ ਭਵਿੱਖ ਵਿਚ ਇਸ ਖੇਤਰ ਵਿਚ ਨਿੱਗਰ ਕਾਰਜ ਕਰਨ ਦੀ ਉਮੀਦ ਬੱਝਦੀ ਹੈ।

## ਹਵਾਲੇ :


੧. *ਪੰਜਾਬੀ ਦੁਨੀਆ*, ਪ੍ਰੋ. ਪਿਆਰਾ ਸਿੰਘ ਪਦਮ ਵਿਸ਼ੇਸ਼ ਅੰਕ, ਅੰਕ:੧੧-੧੨ ਅਤੇ ੧ ਤੋਂ ੪, ਨਵੰਬਰ ੨੦੦੧- ਅਪ੍ਰੈਲ ੨੦੦੨, ਪੰਨਾ ੧੧.

੨. *ਓਹੀ*, ਪੰਨਾ ੩੬੭.

੩. *ਗੁਰੂ ਦਰ*, ਪੰਨਾ ੯੩.

੪. *ਗੁਰਬਾਣੀ ਕੋਸ਼*, ਪੰਨਾ ੪੫.

੫. *ਨਾਨਕ ਪ੍ਰਕਾਸ਼ ਪਤ੍ਰਿਕਾ*, ਅੰਕ ਪਹਿਲਾ, ਜੂਨ ੨੦੧੨, ਪੰਨਾ ੧੫੪.

੬. *ਗੁਰੂ ਘਰ*, ਪੰਨਾ ੧੩੦.

੭. *ਸ੍ਰੀ ਗੁਰੂ ਗ੍ਰੰਥ ਪ੍ਰਕਾਸ਼*, ਪੰਨਾ ੧੧੬.

੮. *ਓਹੀ*, ਪੰਨਾ ੧੧੭.

੯. *ਗੁਰੂ ਘਰ*, ਪੰਨਾ ੩੬,

੧੦. *ਓਹੀ*, ਪੰਨਾ ੪੦.

੧੧. *ਗੁਰੂ ਘਰ*, ਪੰਨਾ ੪੪.

੧੨. *ਗੁਰਬਾਣੀ ਕੋਸ਼*, ਪੰਨੇ ੧੬-੧੭.

੧੩. *ਗੁਰੂ ਘਰ*, ਪੰਨਾ ੨੨.

੧੪. *ਸ੍ਰੀ ਗੁਰੂ ਗ੍ਰੰਥ ਪ੍ਰਕਾਸ਼*, ਪੰਨਾ ੧੧੬, *ਗੁਰੂ ਘਰ*, ਪੰਨਾ ੨੩.


■

*ਦਸੰਬਰ ੨੦੨੨ ਦਾ ਬਾਕੀ*

# ਸ੍ਰੀ ਗੁਰੂ ਪੰਥ ਪ੍ਰਕਾਸ਼ : ਵੇਰਵੇ ਸਹਿਤ ਅਧਿਐਨ

*-ਬੀਬੀ ਜਸਪ੍ਰੀਤ ਕੌਰ**

**੩੮. ਸ੍ਰੀ ਕਲਗੀਧਰ ਜੀ ਦੇ ਪਹਿਲੇ ਜਨਮ ਦੀ ਕਥਾ :** ਕਵੀ ਨੌਵੇਂ ਗੁਰੂ ਜੀ ਨੂੰ ਨਮਸਕਾਰ ਕਰਦਾ ਹੈ। ਇਸ ਪ੍ਰਸੰਗ ਵਿਚ ਕਵੀ ਨੇ ਗੁਰੂ ਜੀ ਦੇ ਪੂਰਬਲੇ ਜਨਮ ਦੀ ਕਥਾ ਬਾਰੇ ਦੱਸਿਆ ਹੈ ਕਿ ਗੁਰੂ ਜੀ ਨੇ ਕਿਸ ਤਰ੍ਹਾਂ ਹੇਮਕੁੰਟ ਪਰਬਤ 'ਤੇ ਭਗਤੀ ਕੀਤੀ।

**੩੯. ਕਲਗੀਧਰ ਜੀ ਦੀ ਪ੍ਰਕਾਸ਼ ਕਥਾ :** ਕਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਨਮਸਕਾਰ ਕਰਦਾ ਹੈ ਆਪ ਜੀ ਦਾ ਪ੍ਰਕਾਸ਼ ਸੰਮਤ ੧੭੨੩ ਬਿਕ੍ਰਮੀ ਪੋਹ ਸੁਦੀ ੭ ਨੂੰ ਹੋਇਆ।

**੪੪. ਬਾਲ ਲੀਲ੍ਹਾ, ਪਟਨੇ ਸਾਹਿਬ ਤੋਂ ਅਨੰਦਪੁਰ ਸਾਹਿਬ ਨੂੰ :** ਆਪ ਜੀ ਬੱਚਿਆਂ ਦੀਆਂ ਟੋਲੀਆਂ ਬਣਾ ਕੇ ਕੁਸ਼ਤੀਆਂ ਕਰਦੇ, ਮਸਨੂਈ ਲੜਾਈਆਂ ਕਰਦੇ, ਖੇਡਦੇ ਸਨ ਫਿਰ ਆਪ ਜੀ ਪਟਨੇ ਤੋਂ ਅਨੰਦਪੁਰ ਸਾਹਿਬ ਨੂੰ ਤੁਰੇ।

**੪੫. ਕਾਂਸ਼ੀ ਤੋਂ ਸ੍ਰੀ ਅਨੰਦਪੁਰ ਸਾਹਿਬ ਪਹੁੰਚਣਾ :** ਆਪ ਉਥੋਂ ਮ੍ਰਿਜ਼ਾਪੁਰਿ (ਮਿਰਜ਼ਾਪੁਰ) ਆਏ। ਆਪ ਸ੍ਰੀ ਅਨੰਦਪੁਰ ਸਾਹਿਬ ਆ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਮਿਲੇ।

**੪੬. ਬਾਲ ਲੀਲਾ, ਗੁਰਿਆਈ ਤੇ ਸ਼ਸਤਰ ਅਭਿਆਸ :** ਕਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਨਮਸਕਾਰ ਕਰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਤਿੰਨ ਸਾਲ ਸ੍ਰੀ ਅਨੰਦਪੁਰ ਸਾਹਿਬ ਆਪਣੇ ਪਿਤਾ ਪਾਸ ਰਹੇ ਤਾਂ ਉਨ੍ਹਾਂ ਆਪਣੇ ਪਿਤਾ ਜੀ ਤੋਂ ਦੁਨਿਆਵੀ ਤੇ ਰੂਹਾਨੀ ਸਿੱਖਿਆ ਪ੍ਰਾਪਤ ਕੀਤੀ। ਅਨੇਕਾਂ ਚੋਜ ਕੀਤੇ, ਸ਼ਸਤਰਾਂ ਦੇ ਅਭਿਆਸ ਕੀਤੇ, ਸਸ਼ਤਰ ਵਿੱਦਿਆ ਪ੍ਰਾਪਤ ਕੀਤੀ।

**੪੭. ਗੁਲਾਬ ਰਾਇ ਨੂੰ ਵਰ, ਰਿੱਛ ਦਾ ਕਲਿਆਣ, ਕਾਬਲੋਂ ਤੰਬੂ ਆਉਣਾ:** ਕਵੀ ਦੂਜੇ ਗੁਰੂ ਜੀ ਨੂੰ ਨਮਸਕਾਰ ਕਰਦਾ ਹੈ। ਗੁਰੂ ਜੀ ਤੋਂ ਹਾਰ ਕੇ ਰਾਇ ਗੁਲਾਬ ਗੁਰੂ ਜੀ ਦੇ ਵਿਰੁੱਧ ਹੋ ਗਿਆ ਸੀ ਤਾਂ ਗੁਰੂ ਜੀ ਨੇ ਉਸ ਨੂੰ ਵਰ ਦਿਤਾ। ਕੀਰਤੀਆ ਨਾਮੀ ਲੜਕੇ ਦੇ ਪਿਤਾ ਜੋ ਰਿੱਛ ਬਣਿਆ ਫਿਰਦਾ ਸੀ ਉਸ ਦਾ ਗੁਰੂ ਜੀ ਨੇ ਕਲਿਆਣ ਕੀਤਾ। ਪਿਆਰੇ ਸਿੱਖ ਨੇ ਗੁਰੂ ਜੀ ਨੂੰ ਕਾਬਲੋਂ ਤੰਬੂ ਬਣਾ ਕੇ ਭੇਟ ਕੀਤਾ।

**੪੮. ਆਸਾਮ ਦੇ ਰਾਜੇ ਰਤਨ ਰਾਇ ਦਾ ਆਉਣਾ ਤੇ ਗੁਰੂ ਜੀ ਨੇ ਰਣਜੀਤ ਨਗਾਰਾ ਬਣਵਾਇਆ :** ਕਵੀ ਅਕਾਲ ਪੁਰਖ ਨੂੰ ਯਾਦ ਕਰਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਵਰ ਤੋਂ ਰਤਨ ਰਾਇ ਪੈਦਾ ਹੋਇਆ ਸੀ। ਉਹ ਗੁਰੂ ਜੀ ਕੋਲ ਸ੍ਰੀ ਅਨੰਦਪੁਰ ਸਾਹਿਬ ਆਇਆ ਤੇ ਗੁਰੂ ਜੀ ਦੇ ਚਰਨ ਆਪਣੇ ਨੇਤਰਾਂ ਨਾਲ ਧੋ ਦਿੱਤੇ। ਉਸ ਸਮੇਂ ਗੁਰੂ ਜੀ ਨੇ ਨਗਾਰਾ ਬਣਵਾਇਆ।

**੪੯. ਰਣਜੀਤ ਨਗਾਰਾ ਸੁਣ ਕੇ ਪਹਿਲਾਂ ਵਜ਼ੀਰ ਫਿਰ ਭੀਮ ਚੰਦ ਤੇ ਬਾਅਦ ਵਿਚ ਚਤੁਰ ਵਕੀਲ ਚੀਜ਼ਾਂ ਮੰਗਣ ਆਇਆ :** ਕਵੀ ਅਕਾਲ ਪੁਰਖ ਨੂੰ

**ਖੋਜਾਰਥਣ, ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨ : ਮੋ. +੯੧੯੭੭੯੮-੩੮੩੩੫*

ਨਮਸਕਾਰ ਕਰਦਾ ਹੈ। ਗੁਰੂ ਜੀ ਨੇ ਸ਼ਿਕਾਰ 'ਤੇ ਜਾਣ ਸਮੇਂ ਨਗਾਰਾ ਵਜਵਾਇਆ ਜਿਸ ਨੂੰ ਸੁਣ ਕੇ ਗੁਰੂ ਜੀ ਦੇ ਵੈਰੀ ਗੁੱਸੇ ਹੋ ਗਏ। ਵਜ਼ੀਰ ਗੁਰੂ ਜੀ ਕੋਲ ਰਾਜੇ ਨੂੰ ਲੈ ਕੇ ਆਏ ਤੇ ਗੁਰੂ ਜੀ ਨੇ ਉਸ ਨੂੰ ਸ਼ਸਤ੍ਰ ਅਤੇ ਪ੍ਰਸਾਦੀ ਹਾਥੀ ਦਿਖਾਇਆ। ਰਾਜਾ ਗੁਰੂ ਜੀ ਕੋਲ ਇਹ ਸਭ ਦੇਖ ਕੇ ਈਰਖਾ ਕਰਨ ਲੱਗਾ। ਉਸ ਨੇ ਆਪਣੇ ਵਕੀਲ ਨੂੰ ਕਿਹਾ ਕਿ ਗੁਰੂ ਨੂੰ ਪ੍ਰਸਾਦੀ ਹਾਥੀ ਮੈਨੂੰ ਦੇਣ ਲਈ ਕਿਵੇ ਵੀ ਛਲ, ਬਲ, ਕਪਟ ਕਰਕੇ ਮਨਾਉ। ਗੁਰੂ ਜੀ ਨੇ ਹਾਥੀ ਦੇਣ ਤੋਂ ਮਨ੍ਹਾਂ ਕਰ ਦਿੱਤਾ।

**੫੦. ਗੁਰੂ ਜੀ ਨੇ ਪਾਂਵਟਾ(ਪਉਂਟਾ) ਨਗਰ ਵਸਾਉਣਾ :** ਕਵੀ ਗੁਰੂ ਨਾਨਕ ਦੇਵ ਜੀ ਨੂੰ ਨਮਸਕਾਰ ਕਰਦਾ ਹੈ। ਨਾਹਣ ਦੇ ਰਾਜੇ ਦੇ ਸੱਦੇ 'ਤੇ ਗੁਰੂ ਜੀ ਨਾਹਣ ਗਏ। ਗੁਰੂ ਜੀ ਨੇ ਪਾਂਵਟਾ ਨਗਰ ਸੰਮਤ ੧੭੪੨ ਬਿਕ੍ਰਮੀ ਨੂੰ ਵਸਾਇਆ। ਫਤੇ ਚੰਦ ਤੇ ਮੇਦਨੀ ਪ੍ਰਕਾਸ਼ ਦਾ ਮੇਲ ਕਰਵਾਇਆ।

**੫੧. ਪਠਾਣ ਨੌਕਰ ਰੱਖਣੇ, ਰਾਮਰਾਇ ਦਾ ਮਿਲਣਾ, ਕਪਾਲ ਮੋਚਨ ਜਾਣਾ:** ਕਵੀ ਦਸ ਗੁਰੂ ਸਾਹਿਬਾਨ ਨੂੰ ਬੰਦਨਾ ਕਰਦਾ ਹੈ। ਬੁੱਧੂ ਸ਼ਾਹ ਦੇ ੫੦੦ ਪਠਾਣ ਸਿਪਾਹੀ ਲੈ ਆਉਣ 'ਤੇ ਗੁਰੂ ਜੀ ਨੇ ਉਨ੍ਹਾਂ ਨੂੰ ਆਪਣੀ ਫੌਜ ਵਿਚ ਰੱਖ ਲਿਆ। ਰਾਮ ਰਾਇ ਦਾ ਸੱਦਾ ਲੈ ਕੇ ਮਸੰਦ ਗੁਰੂ ਜੀ ਪਾਸ ਆਏ, ਗੁਰੂ ਜੀ ਨੇ ਕਿਹਾ ਕਿ ਰਾਮ ਰਾਇ ਸਾਨੂੰ ਐਤਵਾਰ ਦਵਾਦਸੀ ਕੱਤਕ ਸੁਦੀ ਨੂੰ ਜਮਨਾ ਕੰਢੇ ਆ ਕੇ ਮਿਲੇ। ਫਿਰ ਆਪ ਜੀ ਕਪਾਲ ਮੋਚਨ ਗਏ।

**੫੨. ਰਾਮ ਰਾਇ ਦਾ ਦੇਹਾਂਤ, ਗੁਰੂ ਜੀ ਦਾ ਡੇਹਰਾਦੂਨ ਜਾਣਾ, ਮਸੰਦਾਂ ਨੂੰ ਸਜ਼ਾਵਾਂ ਦੇਣਾ :** ਕਵੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਬੰਦਨਾ ਕਰਦਾ ਹੈ । ਇਸ ਪ੍ਰਸੰਗ ਵਿਚ ਰਾਮ ਰਾਇ ਦਾ ਦੇਹਾਂਤ, ਗੁਰੂ ਜੀ ਦਾ ਡੇਹਰਾ ਦੂਨ ਜਾਣਾ, ਮਸੰਦਾਂ ਨੂੰ ਸਜ਼ਾਵਾਂ ਦੇਣਾ ਆਦਿ ਘਟਨਾਵਾਂ ਨੂੰ ਵਰਣਨ ਕੀਤਾ ਹੈ।

**੫੩. ਰਾਜੇ ਫ਼ਤੇ ਸ਼ਾਹ ਦੀ ਲੜਕੀ ਦੇ ਵਿਆਹ ਸਮੇਂ ਤੰਬੂ ਤੇ ਭੀਮ ਚੰਦ ਨਾਲ ਝਗੜਾ, ਪਠਾਣਾਂ ਦੀ ਨਿਮਕ ਹਰਾਮੀ, ਗੁਰੂ ਜੀ ਵੱਲੋਂ ਜੰਗ ਦੀ ਤਿਆਰੀ:** ਕਵੀ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਬੇਨਤੀ ਕਰਦਾ ਹੈ। ਫਤੇ ਸ਼ਾਹ ਨੇ ਆਪਣੀ ਲੜਕੀ ਦੇ ਵਿਆਹ ਸਮੇਂ ਗੁਰੂ ਜੀ ਬੁਲਾਉਣ ਲਈ ਵਜ਼ੀਰ ਭੇਜੇ। ਗੁਰੂ ਜੀ ਨੇ ਉਨ੍ਹਾਂ ਨੂੰ ਸਿਰਪਾਓ ਤੇ ਨਕਦੀ ਦੇ ਕੇ ਵਿਦਾ ਕੀਤਾ। ਗੁਰੂ ਜੀ ਵੱਲੋਂ ਦਿੱਤੇ ਤੰਬੂ ਤੋਂ ਸਭ ਹੈਰਾਨ ਹੋਏ, ਭੀਮ ਚੰਦ ਨੂੰ ਜਦੋਂ ਪਤਾ ਲਗਿਆ ਕਿ ਇਹ ਤੰਬੂ ਗੁਰੂ ਜੀ ਨੇ ਦਿੱਤਾ ਹੈ ਤਾਂ ਉਸ ਨੇ ਕਿਹਾ ਕਿ ਫ਼ਤੇ ਸ਼ਾਹ ਦਾ ਮਿੱਤਰ ਗੁਰੂ ਕਿਵੇਂ ਹੋ ਸਕਦਾ ਹੈ ਜਦ ਕਿ ਮੈਂ ਉਸ ਦਾ ਵਿਰੋਧੀ ਹਾਂ ਤਾਂ ਇਹ ਵੀ ਉਸ ਦਾ ਵਿਰੋਧੀ ਹੋਵੇ। ਗੁਰੂ ਜੀ ਨੇ ਜੰਗ ਦੀ ਤਿਆਰੀ ਸ਼ੁਰੂ ਕੀਤੀ।

**੫੪. ਜੰਗ ਭੰਗਾਣੀ ਸਮੇਂ ਬੇਈਮਾਨ ਪਠਾਣ ਪਹਾੜੀਆਂ ਨਾਲ ਜਾ ਮਿਲੇ :** ਕਵੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਨਮਸਕਾਰ ਕਰਦਾ ਹੈ। ਸਿੱਖ ਆ ਕੇ ਦੱਸਦਾ ਹੈ ਕਿ ਪਠਾਣ ਪਹਾੜੀ ਰਾਜਿਆਂ ਨਾਲ ਮਿਲ ਗਏ ਹਨ। ਪਹਾੜੀ ਰਾਜਿਆਂ ਨਾਲ ਗੁਰੂ ਜੀ ਦਾ ਜੰਗ ਭੰਗਾਣੀ ਦੇ ਸਥਾਨ 'ਤੇ ਹੋਇਆ। ਪੀਰ ਬੁੱਧੂ ਸ਼ਾਹ ਨੇ ਆਪਣੇ ਪੁੱਤਰਾਂ ਨਾਲ ਗੁਰੂ ਜੀ ਦੀ ਸਹਾਇਤਾ ਕੀਤੀ। ਗੁਰੂ ਜੀ ਨੇ ਜਿੱਤ ਪ੍ਰਾਪਤ ਕੀਤੀ।

**੫੫. ਸ੍ਰੀ ਪਾਂਵਟੇ (ਪਉਂਟਾ) ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ :** ਗੁਰੂ ਜੀ ਨੇ

ਬੁਧੂ ਸ਼ਾਹ ਨੂੰ ਆਪਣਾ ਕੰਘਾ ਦਿੱਤਾ। ਗੁਰੂ ਜੀ ਕੁਝ ਸਮਾਂ ਪਾਂਵਟੇ ਬਤੀਤ ਕਰਕੇ ਫਿਰ ਅਨੰਦਪੁਰ ਸਾਹਿਬ ਵੱਲ ਪਧਾਰੇ।

**੫੬. ਭੀਮ ਚੰਦ ਨਾਲ ਮੇਲ, ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ :** ਕਵੀ ਗੁਰੂ ਗੋਬਿੰਦ ਜੀ ਦੇ ਚਰਨਾਂ ਦਾ ਭੌਰਾ ਬਣਨਾ ਚਾਹੁੰਦਾ ਹੈ। ਭੀਮ ਚੰਦ ਦੇ ਵਜ਼ੀਰ ਨੇ ਅਨੰਦਪੁਰ ਸਾਹਿਬ ਆ ਕੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਪੁਰਾਣੇ ਵੈਰ ਭੁੱਲ ਕੇ ਸਾਨੂੰ ਬਖਸ਼ੋ। ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ ਸੰਮਤ ੧੭੪੪ ਨੂੰ ਮਾਤਾ ਸੁੰਦਰੀ ਜੀ ਕੁੱਖੋਂ ਹੋਇਆ।

**੫੭. ਠੱਗਾਂ ਨੂੰ ਪਕੜਨਾ, ਨਦੌਣ ਦਾ ਜੰਗ :** ਅਨੰਦਪੁਰ ਸਾਹਿਬ ਵੈਸਾਖੀ ਦਾ ਮੇਲਾ ਲੱਗਿਆ ਸੀ ਠੱਗਾਂ ਨੇ ਕਈ ਸਿੱਖਾਂ ਦੇ ਖੀਸੇ ਕੱਟ ਲਏ। ਸਿੱਖਾਂ ਨੇ ਠੱਗਾਂ ਨੂੰ ਫੜ ਲਿਆ। ਗੁਰੂ ਜੀ ਨੇ ਨਦੌਣ ਦੀ ਜੰਗ ਵਿਚ ਪਹਾੜੀ ਰਾਜਿਆਂ ਦੀ ਸਹਾਇਤਾ ਤੁਰਕਾਂ ਨਾਲ ਜੰਗ ਕਰਕੇ ਕੀਤੀ।

**੫੮. ਸਾਹਿਬਜ਼ਾਦਾ ਜੁਝਾਰ ਸਿੰਘ ਦਾ ਜਨਮ ਅਤੇ ਜੰਗ ਗੁਲੇਰ :** ਕਵੀ ਸਤਵੇਂ ਗੁਰੂ ਜੀ ਨੂੰ ਨਮਸਕਾਰ ਕਰਦਾ ਹੈ। ਸੰਮਤ ੧੭੪੭ ਵਿਚ ਸਾਹਿਬਜ਼ਾਦਾ ਜੁਝਾਰ ਸਿੰਘ ਦਾ ਜਨਮ ਹੋਇਆ। ਉਧਰ ਨਾਜ਼ਮ ਦਿਲਾਵਰ ਖਾਨ ਜੋ ਗੁਰੂ ਜੀ ਤੋਂ ਨਦੌਣ ਦੀ ਜੰਗ ਵਿਚ ਹਾਰ ਕੇ ਆਇਆ ਸੀ। ਉਸ ਦਾ ਪੁੱਤਰ ਜਮਾਲ ਖਾਨ ਫੌਜ ਲੈ ਕੇ ਗੁਰ ਜੀ ਵੱਲ ਵਧਿਆ। ਉਸ ਤੋਂ ਬਾਅਦ ਹੁਸੈਨ ਦੀ ਜੰਗ ਹੋਈ।

**੫੯. ਕਪਤਾਨ ਮਰੇ ਦੇ ਪ੍ਰਸ਼ਨਾਂ ਦਾ ਉੱਤਰ, ਮਸੰਦਾਂ ਦੀ ਨਕਲ ਵੇਖ ਕੇ ਉਨ੍ਹਾਂ ਨੂੰ ਦੰਡ ਦੇਣਾ, ਪੰਥ ਦੀ ਬ੍ਰਿਧੀ :** ਕਵੀ ਸ੍ਰੀ ਗੁਰੂ ਹਰਿਰਾਇ ਜੀ ਨੂੰ ਧਿਆਉਂਦਾ ਹੈ। ਕੈਪਟਨ ਮਰੇ ਨੇ ਕਿਹਾ ਕਿ ਜੇ ਸਿੱਖ ਇਕ ਅਕਾਲ ਪੁਰਖ ਨੂੰ ਇਸ਼ਟ ਮੰਨਦਾ ਹੈ ਫਿਰ ਕਿਰਪਾਨ, ਖੰਡੇ ਨੂੰ ਕਿਉਂ ਇਸ਼ਟ ਮੰਨਦੇ ਹਨ, ਉਨ੍ਹਾਂ ਨੇ ਛੋਟੀਆਂ ਜਾਤਾਂ ਮਿਲਾਈਆਂ ਕਿ ਉਨ੍ਹਾਂ ਨੂੰ ਬ੍ਰਹਮਣ ਛੱਤ੍ਰੀ ਨਹੀਂ ਮਿਲੇ ਆਦਿ ਦੇ ਉੱਤਰ ਦਿੱਤੇ ਹਨ। ਗੁਰੂ ਜੀ ਨੇ ਮਸੰਦਾਂ ਨੂੰ ਦੰਡ ਦਿੱਤਾ ਤੇ ਪੰਥ ਦੀ ਬਿਧੀ ਦੱਸੀ।

**੬੦. ਗੁਰੂ ਜੀ ਦਾ ਪਹਾੜੀਆਂ ਤੇ ਤੁਰਕਾਂ ਨਾਲ ਜੰਗ :** ਗੁਰੂ ਜੀ ਦਾ ਪਹਾੜੀਆਂ ਤੇ ਤੁਰਕਾਂ ਨਾਲ ਜੁਧ ਹੋਇਆ ਤੇ ਗੁਰੂ ਜੀ ਨੇ ਜਿੱਤ ਪ੍ਰਾਪਤ ਕੀਤੀ।

**੬੧. ਪਹਾੜੀ ਰਾਜਿਆਂ ਦੀ ਔਰੰਗੇ ਪਾਸ ਫਰਿਆਦ, ਜੰਗ ਤੇ ਅਨੰਦਪੁਰ ਸਾਹਿਬ ਛੱਡਣਾ :** ਕਵੀ ਸ੍ਰੀ ਗੁਰੂ ਗੋਬਿੰਦ ਸਿਘ ਜੀ ਦੇ ਚਰਨਾਂ ਵਿਚ ਨਮਸਕਾਰ ਕਰਦਾ ਹੈ। ਪਹਾੜੀ ਰਾਜਿਆਂ ਨੇ ਔਰੰਗਜ਼ੇਬ ਪਾਸ ਜਾਣ ਲਈ ਸਹਿਮਤੀ ਕੀਤੀ ਤਾਂ ਉਹ ਉਸ ਸਮੇਂ ਦੱਖਣ ਦਿਸ਼ਾ ਵੱਲ ਮੁਹਿੰਮ ਉੱਪਰ ਸੀ। ਉਨ੍ਹਾਂ ਨੇ ਔਰੰਗੇ ਪਾਸ ਫਰਿਆਦ ਕੀਤੀ ਕਿਹਾ ਕਿ ਗੁਰੂ ਆਪਣੇ ਆਪ ਨੂੰ ਸੱਚਾ ਪਾਤਸ਼ਾਹ ਤਾਂ ਕਹਾਉਂਦਾ ਹੈ। ਔਰੰਗੇ ਦੀ ਸੈਨਾ ਤੇ ਪਹਾੜੀ ਰਾਜਿਆਂ ਨੇ ਮਿਲ ਕੇ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ ਤੇ ਜੰਗ ਹੋਇਆ। ਗੁਰੂ ਜੀ ਨੇ ਅਨੰਦਪੁਰ ਸਾਹਿਬ ਛੱਡ ਦਿੱਤਾ।

**੬੨. ਚਮਕੌਰ ਦਾ ਜੰਗ, ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ, ਮਾਛੀਵਾੜੇ ਪਹੁੰਚਣਾ :** ਕਵੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਨਮਸਕਾਰ ਕਰਦਾ ਹੈ। ਗੁਰੂ ਜੀ ਦਾ ਜੰਗ ਹੋਇਆ ਉਨ੍ਹਾਂ ਦੇ ਦੋ ਪੁੱਤਰ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੀ ਅਤੇ ਸਿੰਘ

ਸ਼ਹੀਦ ਹੋ ਗਏ। ਗੁਰੂ ਜੀ ਉੱਥੋਂ ਮਾਛੀਵਾੜੇ ਚਲੇ ਗਏ।

**੬੩. ਮਾਛੀਵਾੜੇ ਤੋਂ ਚੱਲ ਕੇ ਦੀਨੇ ਨਗਰ ਪਹੁੰਚਣਾ :** ਤੁਰਕ ਗੁਰੂ ਜੀ ਨੂੰ ਲੱਭਦੇ ਹੋਏ ਮਾਛੀਵਾੜੇ ਆਏ ਤਾਂ ਗੁਲਾਬੇ ਨੇ ਗੁਰੂ ਜੀ ਨੂੰ ਕਿਹਾ ਕਿਤੇ ਹੋਰ ਚਲੇ ਜਾਉ, ਉੱਚ ਦਾ ਪੀਰ ਬਣਨਾ, ਕਨੇਚ ਵਿਚ ਮਸੰਦ ਫੱਤੇ ਦੀ ਘੋੜੀ ਮੰਗੀ ਉਸ ਨੇ ਮਨ੍ਹਾ ਕਰ ਦਿੱਤਾ। ਰਾਇ ਕੱਲੇ ਕੋਲ ਜਾ ਕੇ ਛੋਟੇ ਸਾਹਿਬਜ਼ਾਦਿਆਂ ਦੀ ਖ਼ਬਰ ਮੰਗਵਾਈ, ਫਿਰ ਗੁਰੂ ਜੀ ਦੀਨੇ ਨਗਰ ਪਹੁੰਚੇ।

**੬੪. ਔਰੰਗੇ ਪਾਸ ਜ਼ਫ਼ਰਨਾਮਾ ਭੇਜਣਾ ਤੇ ਮੁਕਤਸਰ ਦੀ ਜੰਗ :** ਗੁਰੂ ਜੀ ਨੇ ਦੀਨੇ ਨਗਰ ਤੋਂ ਭਾਈ ਦਯਾ ਸਿੰਘ ਨੂੰ ਜ਼ਫ਼ਰਨਾਮਾ ਦੇ ਕੇ ਔਰੰਗੇ ਪਾਸ ਭੇਜਿਆ। ਫਿਰ ਮੁਕਤਸਰ ਦਾ ਜੰਗ ਹੋਇਆ ਜਿੱਥੇ ਚਾਲ੍ਹੀ ਮੁਕਤੇ ਸ਼ਹੀਦ ਹੋਏ ਗੁਰੂ ਜੀ ਨੇ ਬੇਦਾਵਾ ਪਾੜ੍ਹ ਕੇ ਉਨ੍ਹਾਂ ਦੀ ਟੁੱਟੀ ਗੰਢੀ।

**੬੫. ਸ੍ਰੀ ਦਮਦਮਾ ਸਾਹਿਬ ਪਹੁੰਚਣਾ, ਡੱਲੇ ਨਾਲ ਮਿਲਾਪ, ਸਿੰਘ ਸਜਾਉਣੇ, ਮਹਿਲਾਂ ਦਾ ਆਉਣਾਂ ਤੇ ਦੱਖਣ ਪ੍ਰਸੰਗ :** ਗੁਰੂ ਜੀ ਮੁਕਤਸਰ ਸਾਹਿਬ ਦੀ ਜੰਗ ਤੋਂ ਬਾਅਦ ਮਾਲਵੇ ਵੱਲ ਆਏ। ਦਮਦਮਾ ਸਾਹਿਬ ਆਏ ਭਾਈ ਡੱਲੇ ਨੇ ਆਪ ਦੀ ਸੇਵਾ ਕੀਤੀ। ਮਾਲਵੇ ਨੂੰ ਵਰ ਦਿੱਤਾ। ਮਾਤਾਵਾਂ ਗੁਰੂ ਜੀ ਪਾਸ ਆਈਆਂ, ਆਪਣੇ ਪੁੱਤਰਾਂ ਦੀ ਖ਼ਬਰ ਲਈ, ਗੁਰੂ ਜੀ ਨੇ ਆਦਿ ਗ੍ਰੰਥ ਦੀ ਬੀੜ (ਸ੍ਰੀ ਗੁਰੂ ਗ੍ਰੰਥ ਸਾਹਿਬ) ਤਿਆਰ ਕਰਵਾਈ। ਗੁਰੂ ਕੀ ਕਾਂਸ਼ੀ ਬਣਾਈ, ਲਿਖਣ-ਪੜ੍ਹਨ ਦੀ ਰੀਤ ਚਲਾਈ। ਗੁਰੂ ਜੀ ਦਮਦਮਾ ਸਾਹਿਬ ਨੌਂ ਮਹੀਨੇ ਨੌਂ ਦਿਨ ਰਹੇ। ਫਿਰ ਆਪ ਜੀ ਦੱਖਣ ਵੱਲ ਤੁਰੇ।

**੬੬. ਔਰੰਗੇ ਦੀ ਮੌਤ, ਗੁਰੂ ਜੀ ਦੁਆਰਾ ਬਹਾਦਰ ਸ਼ਾਹ ਨੂੰ ਪਾਤਸ਼ਾਹੀ ਦਿਵਾਉਣੀ :** ਕਵੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਨਮਸਕਾਰ ਕਰਦਾ ਹੈ। ਔਰੰਗੇ ਦੀ ਮੌਤ ਹੋਣ 'ਤੇ ਗੁਰੂ ਜੀ ਨੇ ਬਹਾਦਰ ਸ਼ਾਹ ਨੂੰ ਪਾਤਸ਼ਾਹੀ ਦਿਵਾਈ।

**੬੭. ਗੋਦਾਵਰੀ ਦੇ ਕੰਢੇ 'ਤੇ ਨਾਂਦੇੜ ਸ਼ਹਿਰ ਪਾਸ ਉਤਾਰਾ, ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੱਖ ਬਣਾ ਕੇ ਪੰਜਾਬ ਦੀ ਤਰਫ ਭੇਜਣਾ।** ਕਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਨਮਸਕਾਰ ਕਰਦਾ ਹੈ। ਗੁਰੂ ਜੀ ਨੇ ਨਾਂਦੇੜ ਵਿਚ ਉਤਾਰਾ ਕੀਤਾ ਤੇ ਉੱਥੇ ਡੇਰਾ ਲਾਇਆ ਨਿੱਤ ਦੀ ਕਾਰ ਕਰਦੇ। ਫਿਰ ਆਪ ਮਾਧੋ ਦਾਸ ਦੇ ਡੇਰੇ ਗਏ। ਉਸ ਨੂੰ ਬਾਬਾ ਬੰਦਾ ਸਿੰਘ ਬਹਾਦਰ ਬਣਾ ਕੇ ਪੰਜਾਬ ਵੱਲ ਭੇਜਿਆ।

**੬੮. ਦਸਮ ਗੁਰੂ ਜੀ ਕਾ ਜੋਤੀ ਜੋਤ ਸਮਾਉਣਾ, ਅਬਚਲ ਨਗਰ ਦੀ ਕਥਾ:** ਗੁਰੂ ਜੀ ਨਾਂਦੇੜ ਵਿਚ ਜੋਤੀ ਜੋਤ ਸਮਾ ਗਏ।

**ਸਾਰ :** ਉਪਰੋਕਤ ਲੇਖ ਦੇ ਆਧਾਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਇਸ ਗ੍ਰੰਥ ਵਿਚ ਕਵੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸ ਗੁਰੂ ਸਾਹਿਬਾਨ ਤਕ ਦਾ ਇਤਿਹਾਸ ਬਿਆਨ ਕੀਤਾ ਹੈ। ਜਿਸ ਨੂੰ ਉਨ੍ਹਾਂ ਨੇ ਕਾਵਿ ਰੂਪ ਵਿਚ ਬਿਆਨ ਕੀਤਾ ਹੈ। ਆਪ ਜੀ ਨੇ ਲੜੀਵਾਰ ਸਿੱਖ ਇਤਿਹਾਸ ਨੂੰ ਬਿਆਨ ਕੀਤਾ ਹੈ। ਜੋ ਸਿੱਖ ਸਾਹਿਤ ਦਾ ਮਹੱਤਵਪੂਰਨ ਗ੍ਰੰਥ ਹੈ। ਅਸੀਂ ਸਿਰਫ ਇਸ ਦੇ ਪਹਿਲੇ ਤਿੰਨ ਭਾਗਾਂ ਦਾ ਵਿਵਰਣਨਾਤਮਿਕ ਅਧਿਐਨ ਪੇਸ਼ ਕੀਤਾ ਹੈ। ■

# ਸਿੱਖ ਪਰੰਪਰਾ ਵਿਚ ਬਾਜ਼

*-ਡਾ. ਪਰਮਵੀਰ ਸਿੰਘ**

ਸਤੰਬਰ ੧੯੮੪ ਦੇ ਪਹਿਲੇ ਹਫ਼ਤੇ ਜਦੋਂ ਇਕ ਬਾਜ਼ ਪ੍ਰਧਾਨ ਮੰਤਰੀ ਨਿਵਾਸ ਨੇੜੇ ਇਕ ਰੁੱਖ 'ਤੇ ਆ ਕੇ ਬੈਠਿਆ ਤਾਂ ਬਲਬੀਰ ਸਿੰਘ ਦੀ ਉਸ 'ਤੇ ਨਜ਼ਰ ਪਈ ਤਾਂ ਉਸ ਨੇ ਬੇਅੰਤ ਸਿੰਘ ਨੂੰ ਵੀ ਇਹ ਦ੍ਰਿਸ਼ ਦੇਖਣ ਲਈ ਬੁਲਾਇਆ। ਦੋਵੇਂ ਇਸ ਗੱਲ 'ਤੇ ਸਹਿਮਤ ਹੋ ਗਏ ਕਿ ਇਹ ਬਾਜ਼ ਦਸਮੇਸ਼ ਪਿਤਾ ਦਾ ਇਹ ਸੁਨੇਹਾ ਲੈ ਕੇ ਆਇਆ ਹੈ ਕਿ ਘੱਲੂਘਾਰਾ ਜੂਨ ੧੯੮੪ ਦਾ ਬਦਲਾ ਲਿਆ ਜਾਵੇ।

ਬਾਜ਼ ਇਕ ਸ਼ਿਕਾਰੀ ਪੰਛੀ ਹੈ ਜਿਸ ਨੂੰ ਜੁੱਰਾਹ ਦੀ ਮਦੀਨ ਮੰਨਿਆ ਜਾਂਦਾ ਹੈ। ਪੰਛੀਆਂ ਦੀ ਦੁਨੀਆ ਵਿਚ ਸ਼ਕਤੀ ਅਤੇ ਦਲੇਰੀ ਦਾ ਪ੍ਰਤੀਕ ਬਾਜ਼ ਭਾਵੇਂ ਹੁਣ ਪੰਜਾਬ ਦੀ ਧਰਤੀ 'ਤੇ ਘੱਟ ਹੀ ਦਿਖਾਈ ਦਿੰਦਾ ਹੈ ਪਰ ਫਿਰ ਵੀ ਕਿਹਾ ਜਾਂਦਾ ਹੈ ਕਿ ਸਰਦੀਆਂ ਦੀ ਰੁੱਤ ਵਿਚ ਇਹ ਪੰਜਾਬ ਦੀ ਧਰਤੀ 'ਤੇ ਫੇਰਾ ਪਾ ਹੀ ਜਾਂਦਾ ਹੈ ਅਤੇ ਇਹ ਸਿਲਸਿਲਾ ਲੰਮੇ ਸਮੇਂ ਤੋਂ ਬਣਿਆ ਹੋਇਆ ਹੈ। ਵੱਧ ਰਹੇ ਵਾਤਾਵਰਣ ਪ੍ਰਦੂਸ਼ਣ ਕਾਰਨ ਵੀ ਪ੍ਰਵਾਸੀ ਪੰਛੀਆਂ ਦੀ ਪੰਜਾਬ ਵੱਲ ਪ੍ਰਵਾਜ਼ ਦਿਨੋਂ-ਦਿਨ ਘੱਟਦੀ ਜਾ ਰਹੀ ਹੈ ਅਤੇ ਇਸ ਦਾ ਅਸਰ ਬਾਜ਼ ਦੀ ਪੰਜਾਬ ਫੇਰੀ 'ਤੇ ਪੈਣਾ ਵੀ ਸੁਭਾਵਿਕ ਹੈ। ਪੰਜਾਬ ਦੇ ਲੋਕਾਂ ਦੀ ਮਾਨਸਿਕਤਾ ਵਿਚ ਵੱਸੇ ਹੋਏ ਇਸ ਪਰਿੰਦੇ ਨੂੰ ਪੰਜਾਬ ਸਰਕਾਰ ਨੇ 'ਰਾਜ-ਪੰਛੀ' ਦਾ ਰੁਤਬਾ ਪ੍ਰਦਾਨ ਕੀਤਾ ਹੋਇਆ ਹੈ। ਅੰਗਰੇਜ਼ ਸਰਕਾਰ ਦੇ ਰਾਜ ਵਿਚ ਪਹਿਲਾਂ 'ਚੱਕੀਰਾਹਾ' ਰਾਜ-ਪੰਛੀ ਸੀ ਜਿਹੜਾ ਕਿ ਕਿਸਾਨਾਂ ਦਾ ਦੋਸਤ ਸਮਝਿਆ ਜਾਂਦਾ ਸੀ। ਇਹ ਇਕ ਅਜਿਹਾ ਪੰਛੀ ਸੀ ਜਿਹੜਾ ਕਿ ਫ਼ਸਲ ਨੂੰ ਨੁਕਸਾਨ ਪਹੁੰਚਾਉਣ ਵਾਲੇ ਕੀੜੇ-ਮਕੌੜੇ ਖਾ ਕੇ ਫ਼ਸਲ ਨੂੰ ਬਚਾਉਂਦਾ ਸੀ। ੧੯੩੩ ਈ. ਵਿਚ ਅਣਵੰਡੇ ਪੰਜਾਬ ਦੀ ਸਰਕਾਰ ਨੇ ਚੱਕੀਰਾਹਾ ਦੀ ਜਗ੍ਹਾ ਬਾਜ਼ ਨੂੰ ਰਾਜ-ਪੰਛੀ ਦਾ ਦਰਜਾ ਪ੍ਰਦਾਨ ਕਰ ਦਿੱਤਾ ਸੀ।

ਪੰਜਾਬ ਸੂਰਬੀਰਾਂ ਦੀ ਧਰਤੀ ਹੈ ਜਿੱਥੇ ਸੂਰਬੀਰਤਾ ਦੇ ਗੁਣ ਪ੍ਰਦਾਨ ਅਤੇ ਪ੍ਰਗਟ ਕਰਨ ਵਾਲੀ ਹਰ ਇਕ ਵਸਤੂ ਅਤੇ ਹਸਤੀ ਦਾ ਸਤਿਕਾਰ ਕੀਤਾ ਜਾਂਦਾ ਹੈ। ਇੱਥੋਂ ਦੀ ਪਰੰਪਰਾ ਵਿਚ ਉਹ ਪਸ਼ੂ, ਪੰਛੀ ਅਤੇ ਰੁੱਖ ਆਪਣੇ ਆਪ ਆ ਜਾਂਦੇ ਹਨ ਜਿਨ੍ਹਾਂ ਵਿੱਚੋਂ ਸੂਰਬੀਰਤਾ ਦੇ ਗੁਣ ਸਾਹਮਣੇ ਆਉਂਦੇ ਹਨ। ਇਸੇ ਦ੍ਰਿਸ਼ਟੀ ਤੋਂ ਪੰਜਾਬ ਦੇ ਸਾਹਿਤ ਅਤੇ ਪਰੰਪਰਾ ਵਿਚ

**ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੨੦-੭੪੩੨੨*

ਬਾਜ਼ ਦਾ ਜ਼ਿਕਰ ਦੇਖਣ ਨੂੰ ਮਿਲਦਾ ਹੈ ਜਿਵੇਂ 'ਭਲਾ ਬਟੇਰੇ ਨੂੰ ਬਾਜ਼ ਕਦ ਜਾਣ ਦਿੰਦਾ ਹੈ', 'ਬਾਜ਼ ਵਾਂਗ ਟੁੱਟ ਕੇ ਪੈ ਜਾਣਾ', ਬਾਜ਼ ਵਾਂਗ ਝਪਟਣਾ, 'ਬਾਜ਼ ਵਰਗੀ ਅੱਖ' 'ਕਾਲ ਅਚਾਨਕ ਮਾਰਸੀ ਜਿਉਂ ਤਿਤ੍ਰ ਨੂੰ ਬਾਜ਼'। ਬਾਜ਼ ਦੇ ਗੁਣਾਂ ਕਰਕੇ ਇਸਨੂੰ ਉਕਾਬ, ਸ਼ਿਕਰਾ, ਸੀਚਾਨਾ, ਕੁਹੀ, ਚਰਗ, ਬਹਿਰੀ, ਬੇਸਰ, ਲਗੜ ਆਦਿ ਸ਼ਿਕਾਰੀ ਪੰਛੀਆਂ ਦਾ ਰਾਜਾ ਮੰਨਿਆ ਜਾਂਦਾ ਹੈ। ਗੁਲਾਬਚਸ਼ਮ ਜਾਤੀ ਨਾਲ ਸੰਬੰਧਿਤ ਇਸ ਪੰਛੀ ਦਾ ਜ਼ਿਕਰ ਕਰਦੇ ਹੋਏ ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ ਕਿ ਇਹ ਜੁੱਰਾਹ ਦਾ ਮਦੀਨ ਹੈ, ਇਸ ਦਾ ਕੱਦ ਜੁੱਰਹੇ ਨਾਲੋਂ ਵੱਡਾ ਹੁੰਦਾ ਹੈ, ਇਹ ਸਰਦ ਦੇਸਾਂ ਤੋਂ ਫੜ ਕੇ ਪੰਜਾਬ ਵਿਚ ਲਿਆਈਦਾ ਹੈ, ਇੱਥੇ ਆਂਡੇ ਨਹੀਂ ਦਿੰਦਾ, ਦਸ ਬਾਰਾਂ ਵਰ੍ਹੇ ਇਹ ਸ਼ਿਕਾਰ ਦਾ ਕੰਮ ਦਿੰਦਾ ਹੈ, ਗਰਮੀਆਂ ਵਿਚ ਇਸਨੂੰ ਠੰਡੇ ਥਾਂ ਕਰੀਚ ਬਿਠਾਉਂਦੇ ਹਨ, ਜਦ ਕਿ ਇਹ ਪੁਰਾਣੇ ਖੰਭ ਸੁੱਟ ਕੇ ਨਵੇਂ ਬਦਲਦਾ ਹੈ, ਇਹ ਤਿੱਤਰ ਮੁਰਗਾਬੀ ਅਤੇ ਸਹੇ ਦਾ ਚੰਗਾ ਸ਼ਿਕਾਰ ਕਰਦਾ ਹੈ। ਪੁਰਾਣੇ ਸਮੇਂ ਅਮੀਰ ਲੋਕ ਬਾਜ਼ ਨੂੰ ਆਪਣੇ ਹੱਥ 'ਤੇ ਰੱਖਦੇ ਅਤੇ ਸ਼ਿਕਾਰ ਖੇਡਦੇ ਸਨ।

ਬਾਜ਼ ਨੂੰ ਫੁਰਤੀ, ਦਲੇਰੀ, ਤੇਜ਼ ਨਿਗਾਹ ਆਦਿ ਦਾ ਚਿੰਨ੍ਹ ਮੰਨਿਆ ਜਾਂਦਾ ਹੈ। ਅਸਮਾਨ 'ਤੇ ਉਡਦਾ ਹੋਇਆ ਵੀ ਇਹ ਜ਼ਮੀਨ 'ਤੇ ਆਪਣੇ ਸ਼ਿਕਾਰ ਨੂੰ ਦੇਖ ਲੈਂਦਾ ਹੈ ਅਤੇ ਫਿਰ ਇੰਨੀ ਫੁਰਤੀ ਨਾਲ ਉਸ 'ਤੇ ਹਮਲਾ ਕਰਦਾ ਹੈ ਕਿ ਉਸ ਨੂੰ ਭੱਜਣ ਦਾ ਮੌਕਾ ਨਹੀਂ ਦਿੰਦਾ। ਸ਼ਿਕਾਰ ਹੋਣ ਵਾਲੇ ਨੂੰ ਇਹ ਪਤਾ ਹੀ ਨਹੀਂ ਲੱਗਦਾ ਕਿ ਉਸ ਨਾਲ ਕੀ ਹੋਇਆ ਹੈ। ਭਗਤ ਸ਼ੇਖ ਫਰੀਦ ਜੀ ਰੱਬ ਵੱਲੋਂ ਭੇਜੇ ਗਏ ਮੌਤ ਦੇ ਫਰਿਸ਼ਤੇ ਨਾਲ ਇਸ ਪੰਛੀ ਦੀ ਤੁਲਨਾ ਕਰਦੇ ਹੋਏ ਕਹਿੰਦੇ ਹਨ:

*ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥*
*ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੩)*

ਬਾਜ਼ ਬਾਦਸ਼ਾਹਾਂ ਅਤੇ ਅਮੀਰਾਂ ਦਾ ਮਨਪਸੰਦ ਪੰਛੀ ਮੰਨਿਆ ਜਾਂਦਾ ਹੈ। ਇਹ ਸ਼ੌਕ ਨਾਲ ਬਾਜ਼ ਨੂੰ ਪਾਲਦੇ ਹਨ ਅਤੇ ਪੁਰਾਤਨ ਸਮੇਂ ਵਿਚ ਜਦੋਂ ਇਹ ਸ਼ਿਕਾਰ ਕਰਨ ਲਈ ਜਾਂਦੇ ਸਨ ਤਾਂ ਇਸ ਨੂੰ ਵੀ ਆਪਣੇ ਨਾਲ ਲੈ ਜਾਂਦੇ ਸਨ। ਇਹ ਮੰਨਿਆ ਜਾਂਦਾ ਹੈ ਕਿ ਭਾਵੇਂ ਬਾਜ਼ ਮਾਸਾਹਾਰੀ ਜੀਵ ਹੈ ਪਰ ਇਹ ਮਰਿਆ ਹੋਇਆ ਜੀਵ ਨਹੀਂ ਖਾਂਦਾ ਅਤੇ ਆਪਣੇ ਭੋਜਨ ਲਈ ਇਹ ਖੁਦ ਸ਼ਿਕਾਰ ਕਰਦਾ ਹੈ। ਮੁਗ਼ਲ ਬਾਦਸ਼ਾਹਾਂ ਦੀ ਸ਼ਾਨ ਸਮਝਿਆ ਜਾਣ ਵਾਲਾ ਇਹ ਪੰਛੀ ਗੁਰੂ ਸਾਹਿਬਾਨ ਦੇ ਦਰਬਾਰ ਦਾ ਹਿੱਸਾ ਵੀ ਬਣ ਗਿਆ ਸੀ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਜਦੋਂ ਕਿਰਪਾਨ, ਕਲਗੀ, ਘੋੜਾ, ਨਿਸ਼ਾਨ ਆਦਿ ਸ਼ਾਹੀ ਚਿੰਨ੍ਹ ਧਾਰਨ ਕਰਕੇ ਆਮ ਲੋਕਾਂ ਨੂੰ ਉੱਚਾ ਚੁੱਕਣ ਦਾ ਕਾਰਜ ਅਰੰਭ ਕੀਤਾ ਤਾਂ ਬਾਜ਼ ਵੀ ਉਨ੍ਹਾਂ ਵਿਚ ਸ਼ਾਮਲ ਹੋ ਗਿਆ ਸੀ। ਸ੍ਰੀ ਅੰਮ੍ਰਿਤਸਰ ਵਿਖੇ ਸ਼ਾਹੀ ਫ਼ੌਜਾਂ ਨਾਲ ਗੁਰੂ ਜੀ ਦੇ ਪਹਿਲੇ ਯੁੱਧ ਦਾ ਕਾਰਨ ਵੀ ਸ਼ਾਹੀ ਬਾਜ਼ ਹੀ ਬਣਿਆ ਸੀ। ਸਿੱਖ ਗੁਰੂ ਜੀ ਨੂੰ ਸੱਚਾ ਪਾਤਸ਼ਾਹ ਕਹਿੰਦੇ ਸਨ ਅਤੇ ਉਨ੍ਹਾਂ ਨੂੰ ਸ਼ਾਹੀ ਸਨਮਾਨ ਵਾਲੀਆਂ ਵਸਤਾਂ ਭੇਟ ਕਰਦੇ ਸਨ, ਬਾਜ਼ ਵੀ ਉਨ੍ਹਾਂ ਵਿਚ ਸ਼ਾਮਲ ਸੀ। ਇਕ ਘਟਨਾ ਦਾ ਜ਼ਿਕਰ ਅਕਸਰ ਕੀਤਾ ਜਾਂਦਾ ਹੈ ਕਿ ਜਦੋਂ ਗੁਰੂ ਜੀ ਕਰਤਾਰਪੁਰ ਵਿਖੇ ਮੌਜੂਦ ਸਨ

ਤਾਂ ਕੰਧਾਰ ਤੋਂ ਗੁਰੂ ਸਾਹਿਬ ਦੇ ਦਰਸ਼ਨ ਕਰਨ ਲਈ ਇਕ ਸੌਦਾਗਰ ਕਾਬਲੀ ਮੱਲ ਆਇਆ ਤਾਂ ਇਸ ਨੇ ਉਹਨਾਂ ਨੂੰ ਜਿਹੜੀਆਂ ਵਸਤਾਂ ਭੇਟ ਕੀਤੀਆਂ ਉਨ੍ਹਾਂ ਵਿਚ ਸ਼ਸਤਰ, ਬਸਤਰ, ਕਲਗੀ ਅਤੇ ਬਿਦਖ਼ਸ਼ਾਂ ਦਾ ਇਕ ਚਿੱਟਾ ਬਾਜ਼ ਵੀ ਸ਼ਾਮਲ ਸੀ।

ਗੁਰੂ ਹਰਿਗੋਬਿੰਦ ਸਾਹਿਬ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਬਾਜ਼ ਵਿਸ਼ੇਸ਼ ਰੂਪ ਵਿਚ ਸਾਹਮਣੇ ਆਉਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਸ ਪੰਛੀ ਨਾਲ ਵਿਸ਼ੇਸ਼ ਪ੍ਰੇਮ ਸੀ ਇਸ ਕਰਕੇ ਇਨ੍ਹਾਂ ਨੂੰ ਸਤਿਕਾਰ ਸਹਿਤ 'ਬਾਜਾਂਵਾਲਾ' ਕਹਿ ਕੇ ਵੀ ਸੰਬੋਧਿਤ ਕੀਤਾ ਜਾਂਦਾ ਹੈ। ਸਿੱਖ ਪਰੰਪਰਾ ਵਿਚ ਗੁਰੂ ਜੀ ਦੇ ਚਿੱਟੇ ਬਾਜ਼ ਦਾ ਜ਼ਿਕਰ ਮਿਲਦਾ ਹੈ। ਚਿੱਟਾ ਰੰਗ ਸ਼ਾਂਤੀ, ਸੁਲ੍ਹਾ ਅਤੇ ਨਿਰਮਲਤਾ ਦਾ ਪ੍ਰਤੀਕ ਹੈ ਪਰ ਜਦੋਂ ਇਸ ਰੰਗ ਵਾਲਾ ਬਾਜ਼ ਗੁਰੂ ਸਾਹਿਬ ਦੀ ਛੋਹ ਪ੍ਰਾਪਤ ਕਰਦਾ ਹੈ ਤਾਂ ਸੂਰਬੀਰਤਾ ਅਤੇ ਫੁਰਤੀ ਦੇ ਨਾਲ-ਨਾਲ ਸ੍ਵੈਮਾਣ ਦੇ ਚਿੰਨ੍ਹ ਵਜੋਂ ਪ੍ਰਗਟ ਹੁੰਦਾ ਹੈ। ਗੁਰੂ ਜੀ ਦੇ ਚਿੱਟੇ ਬਾਜ਼ ਦਾ ਜ਼ਿਕਰ ਕਵੀਆਂ ਦੀਆਂ ਰਚਨਾਵਾਂ ਵਿਚ ਅਕਸਰ ਦੇਖਣ ਨੂੰ ਮਿਲਦਾ ਹੈ:

*ਹੁੰਦੇ ਕਿਵੇਂ ਚਿੜੇ ਬਾਜ, ਗਿੱਦੜ ਬੱਬਰ ਸ਼ੇਰ,*
*ਚਿੱਟੇ ਬਾਜਾਂਵਾਲਾ ਜੇ ਨਾ ਜਗ ਵਿਚ ਆਉਂਦਾ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ਿਕਾਰ ਖੇਡਣ ਸਮੇਂ ਬਾਜ਼ ਨੂੰ ਆਪਣੇ ਨਾਲ ਲੈ ਕੇ ਜਾਇਆ ਕਰਦੇ ਸਨ ਅਤੇ ਜਦੋਂ ਉਹ ਸ਼ਸਤਰ ਧਾਰਨ ਕਰ ਕੇ ਘੋੜੇ 'ਤੇ ਸਵਾਰ ਹੋ ਕੇ ਚਾਲੇ ਪਾਉਂਦੇ ਤਾਂ ਬਾਜ਼ ਉਨ੍ਹਾਂ ਦੀ ਸ਼ੋਭਾ ਅਤੇ ਸ਼ਾਨ ਵਿਚ ਵਾਧਾ ਕਰਦਾ ਸੀ ਜਿਸ ਦਾ ਪ੍ਰਗਟਾਵਾ ਕਰਦੇ ਹੋਏ ਗਿਆਨੀ ਗਿਆਨ ਸਿੰਘ ਦੱਸਦੇ ਹਨ:

*ਕਰ ਪਰ ਬਾਜ ਧਾਰਿ ਹੋਇ ਬਾਜ ਪੈ ਸਵਾਰ,*
*ਨਿਤ ਹੀ ਸ਼ਿਕਾਰ ਗੁਰੁ ਇਮ ਹੀ ਕਰਾਹਿ ਹੈਂ।*

ਬਾਜ਼ ਆਪਣੀ ਫੁਰਤੀ ਅਤੇ ਸ਼ਿਕਾਰੀ ਸੁਭਾਅ ਕਾਰਨ ਪ੍ਰਸਿੱਧ ਹੈ। ਇਹ ਆਪਣਾ ਸੁਭਾਅ ਨਹੀਂ ਬਦਲਦਾ ਅਤੇ ਜਦੋਂ ਬਾਦਸ਼ਾਹ ਇਸ ਦੀ ਵਰਤੋਂ ਆਪਣੀ ਸ਼ਕਤੀ ਦੇ ਪ੍ਰਤੀਕ ਵਜੋਂ ਕਰਦਾ ਹੈ ਤਾਂ ਇਸ ਦਾ ਇਹ ਭਾਵ ਲਿਆ ਜਾਂਦਾ ਹੈ ਕਿ ਇਸ ਦੇ ਸਾਹਮਣੇ ਸਮੁੱਚੀ ਪਰਜਾ ਚਿੜੀਆਂ-ਬਟੇਰਿਆਂ ਵਾਂਗ ਹੈ ਜਿਹੜੀ ਕਿ ਬਾਦਸ਼ਾਹ ਦਾ ਮੁਕਾਬਲਾ ਕਰਨ ਦੇ ਅਸਮਰੱਥ ਹੈ। ਦਰਬਾਰੀ ਸ਼ਕਤੀ ਪਰਜਾ 'ਤੇ ਕੋਈ ਵੀ ਜ਼ੁਲਮ ਕਰੇ ਉਸ ਨੂੰ ਸਹਿਣ ਕਰਨ ਵਿਚ ਹੀ ਭਲਾਈ ਦੱਸੀ ਜਾਂਦੀ ਰਹੀ ਹੈ। ਬਾਦਸ਼ਾਹ ਦੀ ਸ਼ਕਤੀ ਦੇ ਅਜਿਹੇ ਸੰਦੇਸ਼ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਦਲਣ ਦਾ ਸਫ਼ਲ ਯਤਨ ਕੀਤਾ। ਗੁਰੂ ਜੀ ਚਿੜੀਆਂ-ਬਟੇਰੇ ਸਮਝੀ ਜਾਣ ਵਾਲੀ ਲੋਕਾਈ ਨੂੰ ਅਜਿਹੀ ਸ਼ਕਤੀ ਪ੍ਰਦਾਨ ਕਰਦੇ ਹਨ ਕਿ ਉਹ ਜ਼ੁਲਮੀ ਬਾਜ਼ ਦਾ ਨਾਸ਼ ਕਰਨ ਦੇ ਸਮਰੱਥ ਹੋ ਜਾਂਦੀ ਹੈ। ਆਮ ਲੋਕਾਂ ਨੂੰ ਜ਼ੁਲਮ ਦੇ ਵਿਰੁੱਧ ਸੁਚੇਤ ਕਰਨ ਅਤੇ ਬਲ ਪੈਦਾ ਕਰਨ ਲਈ ਵੀ ਗੁਰੂ ਜੀ ਨੇ ਬਾਜ਼ ਨੂੰ ਪ੍ਰਤੀਕ ਦੇ ਰੂਪ ਵਿਚ ਵਰਤਿਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਬਾਜ਼ ਸਿੱਖਾਂ ਦੀ ਖਿੱਚ ਦਾ ਕੇਂਦਰ ਬਣਿਆ ਰਿਹਾ। ਬਾਬਾ ਬੰਦਾ ਸਿੰਘ ਬਹਾਦਰ ਦੇ ਸੂਰਬੀਰ ਸਾਥੀਆਂ ਵਿਚ ਇਕ ਬਾਜ਼ ਸਿੰਘ ਵੀ ਮੌਜੂਦ ਸੀ ਜਿਸ ਦੀ ਦਲੇਰੀ ਅਤੇ ਫੁਰਤੀ ਦੀ ਤੁਲਨਾ ਬਾਜ਼ ਨਾਲ ਕੀਤੀ

ਜਾਂਦੀ ਸੀ। ਸਰਹਿੰਦ ਨੂੰ ਜਿੱਤ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਨੂੰ ਉੱਥੋਂ ਦਾ ਹਾਕਮ ਨਿਯੁਕਤ ਕਰ ਦਿੱਤਾ ਸੀ। ਗੁਰਦਾਸ ਨੰਗਲ ਦੇ ਯੁੱਧ ਉਪਰੰਤ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਸਾਥੀਆਂ ਨੂੰ ਫੜ ਕੇ ਦਿੱਲੀ ਲਿਜਾਇਆ ਗਿਆ ਤਾਂ ਕੁਝ ਚੋਣਵੇਂ ਸਿੱਖਾਂ ਤੋਂ ਪਹਿਲਾਂ ਉਸ ਦੇ ਸਮੂਹ ਸਾਥੀਆਂ ਨੂੰ ਸ਼ਹੀਦ ਕਰ ਦਿੱਤਾ ਗਿਆ ਸੀ। 'ਮਹਿਮਾ ਪ੍ਰਕਾਸ਼' ਦਾ ਕਰਤਾ ਲਿਖਦਾ ਹੈ ਕਿ ਬਾਦਸ਼ਾਹ ਫ਼ਰੁੱਖ-ਸੀਅਰ ਬਾਜ਼ ਸਿੰਘ ਦੀ ਦਲੇਰੀ ਤੋਂ ਬਹੁਤ ਪ੍ਰਭਾਵਿਤ ਸੀ। ਬਾਦਸ਼ਾਹ ਨੇ ਉਸ ਨੂੰ ਦਰਬਾਰ ਵਿਚ ਬੁਲਾਇਆ ਅਤੇ ਕਿਹਾ ਕਿ ਤੂੰ ਵੱਡਾ ਸੂਰਮਾ ਹੈ, ਹੁਣ ਤੇਰੇ ਕੋਲੋਂ ਕੁਝ ਨਹੀਂ ਹੁੰਦਾ। ਬਾਜ਼ ਸਿੰਘ ਨੇ ਕਿਹਾ ਮੇਰੀਆਂ ਬੇੜੀਆਂ ਖੋਲ ਦੇਵੋ ਹੁਣੇ ਪਤਾ ਲੱਗਾ ਜਾਵੇਗਾ। ਜਦੋਂ ਉਸ ਦੇ ਪੈਰਾਂ ਦੀਆਂ ਬੇੜੀਆਂ ਖੋਲੀਆਂ ਗਈਆਂ ਤਾਂ ਬਾਜ਼ ਵਾਂਗ ਝਪੱਟਾ ਮਾਰ ਕੇ ਉਸ ਨੇ ਹੱਥ ਦੀਆਂ ਹੱਥਕੜੀਆਂ ਨਾਲ ਹੀ ਦੋ-ਤਿੰਨ ਜਵਾਨਾਂ ਨੂੰ ਮਾਰ ਦਿੱਤਾ। ਦਰਬਾਰ ਵਿਚ ਮੌਜੂਦ ਮੁਗ਼ਲ ਸਿਪਾਹੀਆਂ ਨੇ ਵੀ ਉਸ ਨੂੰ ਮੌਕੇ 'ਤੇ ਹੀ ਸ਼ਹੀਦ ਕਰ ਦਿੱਤਾ ਸੀ।

ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਮਿਸਲਾਂ ਦੇ ਸਮੇਂ ਦੌਰਾਨ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਨੂੰ ਜਿੱਤ ਕੇ ਆਪਣਾ ਰਾਜ ਸਥਾਪਿਤ ਕਰ ਲਿਆ ਸੀ। ਕਿਹਾ ਜਾਂਦਾ ਹੈ ਕਿ ੧੮੦੫ ਈ. ਵਿਚ ਇੰਦੌਰ ਦਾ ਮਰਾਠਾ ਸਰਦਾਰ ਜਸਵੰਤ ਰਾਉ ਹੋਲਕਰ ਮਹਾਰਾਜਾ ਰਣਜੀਤ ਸਿੰਘ ਤੋਂ ਸਹਾਇਤਾ ਲੈਣ ਲਈ ਪੰਜਾਬ ਆਇਆ ਤਾਂ ਲਾਰਡ ਲੇਕ ਇਸ ਦਾ ਪਿੱਛਾ ਕਰ ਰਿਹਾ ਸੀ। ਇਸ ਸਮੇਂ ਹੋਈ ਸੰਧੀ ਵਿਚ ਮਹਾਰਾਜਾ ਰਣਜੀਤ ਸਿੰਘ ਵੱਲੋਂ ਸਰਦਾਰ ਫ਼ਤਿਹ ਸਿੰਘ ਆਹਲੂਵਾਲੀਆ ਨੇ ਦਸਤਖ਼ਤ ਕੀਤੇ ਸਨ ਅਤੇ ਜਦੋਂ ਲਾਰਡ ਲੇਕ ਵਾਪਸ ਜਾਣ ਲੱਗਿਆ ਤਾਂ ਖ਼ੁਸ਼ੀ ਵਿਚ ਉਸ ਨੇ ਆਹਲੂਵਾਲੀਆ ਸਰਦਾਰ ਨੂੰ ਇਕ ਚਿਤਰਾ ਨਜ਼ਰ ਕੀਤਾ ਸੀ ਅਤੇ ਆਹਲੂਵਾਲੀਆ ਸਰਦਾਰ ਨੇ ਵਾਪਸੀ ਤੋਹਫ਼ੇ ਵਜੋਂ ਉਸ ਨੂੰ ਇਕ ਬਾਜ਼ ਭੇਟ ਕੀਤਾ ਸੀ ਜਿਹੜਾ ਕਿ ਇਸ ਗੱਲ ਦਾ ਪ੍ਰਤੀਕ ਸੀ ਕਿ ਖ਼ਾਲਸਾ ਆਪਣੇ ਰਾਜ ਦੀ ਸੁਰੱਖਿਆ ਲਈ ਸੁਚੇਤ ਹੈ।

ਬਾਜ਼ ਨੂੰ ਸਿੱਖ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਦੇਸ਼ ਦੇ ਰੂਪ ਵਿਚ ਦੇਖਦੇ ਹਨ। ਇਸ ਦੀ ਇਕ ਮਿਸਾਲ ਗੁਰਦੁਆਰਾ ਗੁਰੂ ਕਾ ਬਾਗ਼ ਦਾ ਮੋਰਚਾ ਦੇਖਣ ਗਏ ਅੰਗਰੇਜ਼ ਪਾਦਰੀ ਸੀ.ਐਫ਼ ਐਂਡਰਿਊਜ਼ ਨੇ ਪ੍ਰੈੱਸ ਨੂੰ ਭੇਜੇ ਆਪਣੇ ਇਕ ਬਿਆਨ ਵਿਚ ਵੀ ਕੀਤੀ ਹੈ। ਉਹ ਦੱਸਦਾ ਹੈ ਕਿ ਜਦੋਂ ਉਹ ਸ੍ਰੀ ਅੰਮ੍ਰਿਤਸਰ ਤੋਂ ਟਾਂਗੇ ਵਿਚ ਬੈਠ ਕੇ ਗੁਰਦੁਆਰਾ ਗੁਰੂ ਕਾ ਬਾਗ਼ ਵੱਲ ਜਾ ਰਿਹਾ ਸੀ ਤਾਂ ਰਾਹ ਵਿਚ ਦੋ ਸਿੱਖ ਨੌਜਵਾਨ ਅਸਮਾਨ ਵਿਚ ਉੱਡਦੇ ਇਕ ਪੰਛੀ ਵੱਲ ਦੇਖ ਰਹੇ ਸਨ। ਟਾਂਗੇ ਵਿੱਚੋਂ ਉੱਤਰ ਕੇ ਸਾਰੇ ਮੁਸਾਫ਼ਰ ਉਸ ਵੱਲ ਦੇਖਣ ਲੱਗੇ। ਦੱਸਿਆ ਗਿਆ ਕਿ ਇਹ ਸੁਨਹਿਰੀ ਬਾਜ਼ ਹੈ ਅਤੇ ਜਦੋਂ ਪੁਲਿਸ ਵੱਲੋਂ ਜਥੇ ਦੀ ਮਾਰ-ਕੁਟਾਈ ਅਰੰਭ ਹੁੰਦੀ ਹੈ ਤਾਂ ਇਹ ਇੱਥੋਂ ਉੱਡ ਕੇ ਰੋਜ਼ਾਨਾ ਦਰਬਾਰ ਸਾਹਿਬ ਚਲਾ ਜਾਂਦਾ ਹੈ। ਦੇਖਣ ਵਾਲਿਆਂ ਦੇ ਚਿਹਰੇ 'ਤੇ ਖ਼ੁਸ਼ੀ ਦਾ ਪ੍ਰਗਟਾਵਾ ਅਕਾਲੀਆਂ ਦੀ ਧਾਰਮਿਕ ਦ੍ਰਿੜ੍ਹਤਾ ਦੇ ਪ੍ਰਤੀਕ ਨੂੰ ਬਿਆਨ ਕਰਦਾ ਸੀ।

ਇਸੇ ਤਰ੍ਹਾਂ ਜੂਨ ੧੯੮੪ ਈ. ਦੇ ਸਾਕਾ ਨੀਲਾ ਤਾਰਾ ਸਮੇਂ ਜਦੋਂ ਪੰਜਾਬ ਦੇ

ਬਹੁਤ ਸਾਰੇ ਗੁਰਧਾਮਾਂ 'ਤੇ ਹਮਲਾ ਹੋਇਆ ਤਾਂ ਕੁਝ ਗੁਰਧਾਮਾਂ ਵਿਖੇ ਸੰਗਤ ਨੇ ਬਾਜ਼ ਦੇ ਦਰਸ਼ਨ ਕੀਤੇ ਸਨ, ਪਟਿਆਲੇ ਦਾ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਵੀ ਉਸ ਵਿਚ ਸ਼ਾਮਲ ਸੀ। ਜਦੋਂ ਇਹ ਖ਼ਬਰ ਫੈਲੀ ਕਿ ਗੁਰਦੁਆਰਾ ਸਾਹਿਬ ਵਿਖੇ ਬਾਜ਼ ਆਇਆ ਹੈ ਤਾਂ ਦੂਰੋਂ-ਨੇੜਿਉਂ ਸੰਗਤ ਉਸ ਦੇ ਦਰਸ਼ਨ ਕਰਨ ਲਈ ਆਉਣ ਲੱਗੀ ਸੀ। ਸੰਗਤ ਬਾਜ਼ ਦੇ ਦਰਸ਼ਨ ਕਰ ਰਹੀ ਸੀ ਅਤੇ ਉਸ ਨੂੰ ਗੁਰੂ ਜੀ ਦੁਆਰਾ ਸੰਕਟ ਸਮੇਂ ਚੜ੍ਹਦੀ ਕਲਾ ਵਿਚ ਰਹਿਣ ਦੇ ਸੰਦੇਸ਼ ਦੇ ਰੂਪ ਵਿਚ ਦੇਖ ਰਹੀ ਸੀ।

ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਮਲੇ ਦਾ ਸਿੱਖਾਂ ਦੇ ਮਨ ਵਿਚ ਬਹੁਤ ਰੋਸ ਸੀ ਅਤੇ ਉਹ ਦੇਸ ਦੀ ਪ੍ਰਧਾਨ ਮੰਤਰੀ ਨਾਲ ਸਖ਼ਤ ਨਰਾਜ਼ ਸਨ। ਪ੍ਰਧਾਨ ਮੰਤਰੀ ਦੇ ਦੋ ਅੰਗ ਰੱਖਿਅਕਾਂ ਨੇ ਉਸ ਦਾ ਕਤਲ ਕਰ ਦਿੱਤਾ ਜਿਸ ਦੇ ਸਿੱਟੇ ਵਜੋਂ ਫੜੇ ਗਏ ਸਿੰਘਾਂ ਵਿਚ ਸ. ਬਲਬੀਰ ਸਿੰਘ ਵੀ ਸ਼ਾਮਲ ਸੀ। ਪ੍ਰਧਾਨ ਮੰਤਰੀ ਨੂੰ ਕਤਲ ਕਰਨ ਦੇ ਪ੍ਰੇਰਕ ਵਜੋਂ ਸ. ਬਲਬੀਰ ਸਿੰਘ ਦੇ ਬਿਆਨ 'ਤੇ ਆਧਾਰਿਤ ੩ ਅਗਸਤ, ੧੯੮੮ ਈ. ਨੂੰ ਜਿਹੜਾ ਫ਼ੈਸਲਾ ਆਇਆ ਉਸ ਵਿਚ ਲਿਖਿਆ ਗਿਆ ਕਿ ਸਾਕਾ ਨੀਲਾ ਤਾਰਾ ਦੇ ਦੋਸ਼ੀ ਪ੍ਰਧਾਨ ਮੰਤਰੀ ਨੂੰ ਬਲਬੀਰ ਸਿੰਘ ਨੇ ਮਾਰਨ ਦੀ ਯੋਜਨਾ ਬਣਾਈ ਸੀ ਅਤੇ ਉਸ ਨੇ ਇਸ ਸੰਬੰਧੀ ਸ. ਬੇਅੰਤ ਸਿੰਘ ਅਤੇ ਸ. ਸਤਵੰਤ ਸਿੰਘ ਨੂੰ ਭੜਕਾਇਆ ਸੀ। ਸਤੰਬਰ ੧੯੮੪ ਈ. ਦੇ ਪਹਿਲੇ ਹਫ਼ਤੇ ਜਦੋਂ ਇਕ ਬਾਜ਼ ਪ੍ਰਧਾਨ ਮੰਤਰੀ ਨਿਵਾਸ ਨੇੜੇ ਇਕ ਰੁੱਖ 'ਤੇ ਆ ਕੇ ਬੈਠਿਆ ਤਾਂ ਸ. ਬਲਬੀਰ ਸਿੰਘ ਦੀ ਉਸ 'ਤੇ ਨਜ਼ਰ ਪਈ ਤਾਂ ਉਸ ਨੇ ਸ. ਬੇਅੰਤ ਸਿੰਘ ਨੂੰ ਵੀ ਇਹ ਦ੍ਰਿਸ਼ ਦੇਖਣ ਲਈ ਬੁਲਾਇਆ। ਦੋਵੇਂ ਇਸ ਗੱਲ 'ਤੇ ਸਹਿਮਤ ਹੋ ਗਏ ਕਿ ਇਹ ਬਾਜ਼ ਦਸਮੇਸ਼ ਪਿਤਾ ਦਾ ਇਹ ਸੁਨੇਹਾ ਲੈ ਕੇ ਆਇਆ ਹੈ ਕਿ ਘੱਲੂਘਾਰਾ ਜੂਨ ੧੯੮੪ ਈ. ਦਾ ਬਦਲਾ ਲਿਆ ਜਾਵੇ। ਦੋਵਾਂ ਨੇ ਉੱਥੇ ਹੀ ਅਰਦਾਸ ਕਰ ਦਿੱਤੀ ਸੀ।

ਮੌਜੂਦਾ ਸਮੇਂ ਵਿਚ ਪੰਜਾਬ ਵਿਚ ਬਾਜ਼ ਬਹੁਤ ਘੱਟ ਦੇਖਣ ਨੂੰ ਮਿਲਦੇ ਹਨ ਪਰ ਨਵੰਬਰ ੨੦੨੦ ਵਿਚ ਜਦੋਂ ਕਿਸਾਨਾਂ ਨੇ ਦਿੱਲੀ ਦੀਆਂ ਹੱਦਾਂ 'ਤੇ ਮੋਰਚਾ ਲਾਇਆ ਤਾਂ ਦਿੱਲੀ ਪੁਲਿਸ ਨੇ ਉਨ੍ਹਾਂ ਦਾ ਰਾਹ ਰੋਕਣ ਲਈ ਸਖ਼ਤ ਰੁਕਾਵਟਾਂ ਖੜੀਆਂ ਕੀਤੀਆਂ ਸਨ। ਕਿਸਾਨਾਂ ਦੇ ਮੁੱਖ ਪੰਡਾਲ ਅਤੇ ਸਰਕਾਰੀ ਰੋਕਾਂ ਦੇ ਵਿਚਕਾਰ ਨਿਹੰਗ ਸਿੰਘਾਂ ਨੇ ਆਪਣੀ ਛਾਉਣੀ ਲਗਾ ਲਈ ਸੀ। ਉਨ੍ਹਾਂ ਕੋਲ ਘੋੜੇ, ਬਾਜ ਅਤੇ ਸ਼ਸਤਰ ਮੌਜੂਦ ਸਨ। ਬਾਜ਼ ਇਕ ਤੰਬੂ ਦੇ ਉਤਲੇ ਪਾਸੇ ਬੈਠਾ ਰਹਿੰਦਾ ਸੀ ਜਿਸ ਨੂੰ ਦੇਖਣ ਅਤੇ ਤਸਵੀਰਾਂ ਖਿਚਾਵਉਣ ਵਾਲਿਆਂ ਦੀ ਭੀੜ ਹਮੇਸ਼ਾਂ ਬਣੀ ਰਹਿੰਦੀ ਸੀ। ਨਿਹੰਗ ਸਿੰਘ ਦਸਮੇਸ਼ ਪਿਤਾ ਦੇ ਇਸ ਪ੍ਰਤੀਕ ਬਾਰੇ ਸੰਗਤ ਨੂੰ ਜਾਣਕਾਰੀ ਪ੍ਰਦਾਨ ਕਰਦੇ ਸਨ।

ਬਾਜ਼ ਸਿੱਖ ਮਾਨਸਿਕਤਾ ਵਿਚ ਪ੍ਰਵੇਸ਼ ਕਰ ਗਿਆ ਹੈ ਅਤੇ ਉਹ ਇਸ ਦੀ ਦਲੇਰੀ, ਦ੍ਰਿੜ੍ਹਤਾ ਅਤੇ ਸੁਤੰਤਰਤਾ ਦੇ ਗੁਣਾਂ ਤੋਂ ਬਹੁਤ ਪ੍ਰਭਾਵਿਤ ਹਨ। ਸਿੱਖਾਂ ਵੱਲੋਂ ਸ਼ਸਤਰਾਂ 'ਤੇ ਸ਼ੇਰ ਜਾਂ ਬਾਜ਼ ਦਾ ਚਿੰਨ੍ਹ ਬਣਵਾਇਆ ਜਾਂਦਾ ਹੈ ਜਿਹੜਾ ਕਿ ਗੌਰਵਤਾ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਗੁਰਦੁਆਰਾ ਸਾਹਿਬਾਨ ਵਿਖੇ ਬਾਜ਼ ਦੇ ਚਿੱਤਰਾਂ ਜਾਂ ਚਿੰਨ੍ਹਾਂ ਦੇ ਦਰਸ਼ਨ ਚੜ੍ਹਦੀ ਕਲਾ ਵਿਚ ਰਹਿ ਕੇ ਜ਼ੁਲਮ ਖ਼ਿਲਾਫ਼ ਜੂਝਦੇ ਰਹਿਣ ਦੀ ਪ੍ਰੇਰਨਾ ਪੈਦਾ ਕਰਦੇ ਹਨ। ■

*ਅਗਸਤ ੨੦੨੨ ਦਾ ਬਾਕੀ:*

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਅੱਠ ਪਹਿਰੀ ਮਰਯਾਦਾ

*-ਸ. ਮੋਹਨ ਸਿੰਘ ਉਰਲਾਣਾ**

## ਖੁੱਲ੍ਹੇ ਕਿਵਾੜਾਂ ਦੇ ਸਮੇਂ ਦੀ ਮਰਯਾਦਾ

**ਕਿਵਾੜ ਖੁੱਲ੍ਹਣ ਉਪਰੰਤ :**

ਬੰਦ ਕਿਵਾੜਾਂ ਸਮੇਂ ਪ੍ਰੇਮੀ ਮਾਈ ਭਾਈ ਸੰਗਤ ਰੂਪ ਵਿਚ ਦਰਸ਼ਨੀ ਡਿਉੜੀ ਦੇ ਸਾਹਮਣੇ ਅਰੰਭ ਕੀਤਾ ਸੁਖਮਨੀ ਸਾਹਿਬ ਦਾ ਪਹਿਲਾ ਪਾਠ ਬਹੁਤੇ ਪ੍ਰੇਮ ਵਿਚ ਸੰਪੂਰਨ ਕਰਦੇ ਹਨ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਵਿਆਕੁਲ ਹੋਈ ਸੰਗਤ ਦਰਸ਼ਨੀ ਦਰਵਾਜ਼ੇ ਅੱਗੇ ਖਲੋ ਕੇ ਜੋਟੀਆਂ ਵਿਚ ਬੜੀ ਪ੍ਰੀਤ ਨਾਲ ਇਹ ਸ਼ਬਦ ਪੜ੍ਹਦੀ ਹੈ :

*ਦਰਮਾਦੇ ਠਾਢੇ ਦਰਬਾਰਿ ॥*
*ਤੁਝ ਬਿਨੁ ਸੁਰਤਿ ਕਰੈ ਕੋ ਮੇਰੀ*
*ਦਰਸਨੁ ਦੀਜੈ ਖੋਲ੍ਹਿ ਕਿਵਾਰ ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੮੫੬)

ਨੀਯਤ ਸਮੇਂ 'ਤੇ ਘੜਿਆਲ ਵੱਜਣ ਸਾਰ ਦਰਸ਼ਨੀ ਡਿਉੜੀ ਦੇ ਕਿਵਾੜ ਖੁੱਲ੍ਹਣ ਉਪਰੰਤ ਦਰਸ਼ਨ-ਅਭਿਲਾਖੀ ਦਰਸ਼ਨਾਂ ਦੀ ਖੁਸ਼ੀ ਵਿਚ ਪੁਲ ਦੇ ਰਸਤੇ 'ਸਤਿਨਾਮੁ ਵਾਹਿਗੁਰੂ' ਦਾ ਜਾਪ ਕਰਦਿਆਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਪ੍ਰਵੇਸ਼ ਦੁਆਰ ਅਤੇ ਦੱਖਣੀ ਦਰਵਾਜ਼ੇ ਰਸਤੇ ਅੰਦਰ ਜਾਂਦੇ ਹਨ। ਭੇਟਾ ਅਰਪ ਕੇ ਅਤੇ ਅਦਬ ਸਤਿਕਾਰ ਤੇ ਸ਼ਰਧਾ ਸਹਿਤ ਮੱਥਾ ਟੇਕ ਕੇ ਜਿੱਥੇ ਵੀ ਜਗ੍ਹਾ ਮਿਲਦੀ ਹੈ ਬੈਠ ਜਾਂਦੇ ਹਨ।

**ਕੀਰਤਨ ਦੀ ਪਹਿਲੀ ਤਿੰਨ ਪਹਿਰੇ ਦੀ ਚੌਂਕੀ :**

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਜਦੋਂ ਸਫਾਈ, ਇਸ਼ਨਾਨ ਅਤੇ ਵਿਛਾਈ ਦੀ ਸੇਵਾ ਸੰਪੂਰਨ ਹੁੰਦੀ ਹੈ ਤਾਂ ਦਰਸ਼ਨੀ ਡਿਉੜੀ ਦੇ ਕਿਵਾੜ ਖੁੱਲ੍ਹਣ ਸਾਰ ਸੰਗਤ ਅੰਦਰ ਜਾ ਕੇ ਦਰਸ਼ਨ ਕਰਦੀ ਹੈ ਅਤੇ ਛੋਟੇ ਸੁਨਹਿਰੀ ਜੰਗਲੇ ਤੇ ਵੱਡੇ ਪਿੱਤਲ ਦੇ ਜੰਗਲੇ ਦੇ ਵਿਚਕਾਰ ਉੱਤਰੀ ਦਾਲਾਨ ਵਿਖੇ ਕੀਰਤਨ ਦੀ ਪਹਿਲੀ ਤਿੰਨ ਪਹਿਰੇ ਦੀ ਚੌਂਕੀ ਅਰੰਭ ਹੁੰਦੀ ਹੈ ਜਿਸ ਵਿਚ ਰਾਗੀ ਜਥਾ ਗੁਰਬਾਣੀ ਦਾ ਕੀਰਤਨ ਅਰੰਭ ਕਰਦਾ ਹੈ ਜੋ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਮਰਯਾਦਾ ਦਾ ਜ਼ਰੂਰੀ ਤੇ ਮੁੱਢਲਾ ਅੰਗ ਹੈ।

**ਸੁਖਮਨੀ ਸਾਹਿਬ ਦਾ ਦੂਜਾ ਪਾਠ :**

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਥੱਲੇ ਸੰਗਤ ਵੱਲੋਂ ਸੁਖਮਨੀ ਸਾਹਿਬ ਦਾ ਦੂਜਾ ਪਾਠ ਅਰੰਭ ਕੀਤਾ ਜਾਂਦਾ ਹੈ।

*#ਐਲ ੬/੯੦੫, ਗਲੀ ਨੰ:੩/੪ ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੬; ਮੋ: +੯੧੯੭੭੯੬੦੮੦੫੦*

**ਕੀਰਤਨ ਦੀ ਦੂਜੀ ਆਸਾ ਦੀ ਵਾਰ ਦੀ ਚੌਂਕੀ :**

ਤ੍ਰੈ ਪਹਿਰੇ ਦੀ ਚੌਂਕੀ ਇੱਕ ਘੰਟੇ ਮਗਰੋਂ ਸਮਾਪਤ ਹੋਣ ਉਪਰੰਤ ਆਸਾ ਦੀ ਵਾਰ ਦੀ ਚੌਂਕੀ ਅਰੰਭ ਹੋ ਜਾਂਦੀ ਹੈ।

**ਸੰਗਤ ਦੀ ਬਿਹਬਲਤਾ :**

ਸੁਖਮਨੀ ਸਾਹਿਬ ਦੇ ਪਾਠ ਦੀ ਸੰਪੂਰਨਤਾ ਉਪਰੰਤ ਸੰਗਤ ਜੋਟੀਆਂ ਵਿਚ ਸ਼ਬਦ ਪੜ੍ਹਦੀ ਹੈ। ਗੁਰੂ ਜੀ ਦੇ ਦਰਸ਼ਨਾਂ ਦੀ ਤਾਂਘ ਵਿਚ ਗੁਰੂ-ਪਿਆਰੇ ਚਕੋਰਾਂ ਦੀ ਨਿਆਈਂ ਬਿਰਤੀਆਂ ਜੋੜ ਕੇ ਬੈਠੇ ਹੁੰਦੇ ਹਨ। ਗੁਰਬਾਣੀ ਦੇ ਸ਼ਬਦਾਂ ਦੀ ਰਸ-ਭਿੰਨੀ, ਮਿੱਠੀ ਤੇ ਸੁਰੀਲੀ ਧੁਨੀ ਮਨਾਂ ਨੂੰ ਬਦੋ-ਬਦੀ ਮੋਹਿਤ ਕਰ ਰਹੀ ਹੁੰਦੀ ਹੈ। ਦਰਸ਼ਨ-ਅਭਿਲਾਖੀਆਂ ਨੂੰ ਦੇਸ਼ ਕਾਲ ਭੁੱਲਿਆ ਹੁੰਦਾ ਹੈ ਤੇ ਦਰਸ਼ਨਾਂ ਦੀ ਲੋਚਾ ਹਿੱਤ ਇਸ ਭਾਵ ਦੇ ਸ਼ਬਦ ਪੜ੍ਹਦੇ ਹਨ :

*-ਦਰਸਨੁ ਦੇਖਿ ਜੀਵਾ ਗੁਰ ਤੇਰਾ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੪੨)*

*-ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ ॥*

*ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੩੭)*

ਜੋ ਅਕਾਲ ਪੁਰਖ, ਗੁਰੂ ਅਤੇ ਦਰਸ਼ਨਾਂ ਦੀ ਅਭਿਲਾਖਾ ਪ੍ਰਤੀ ਹੁੰਦੇ ਹਨ।

**ਪਾਲਕੀ ਸਾਹਿਬ ਆਉਣੀ :**

ਇਸ ਦੌਰਾਨ ਖੁਸ਼ਬੂਦਾਰ ਗੁਲਾਬ ਆਦਿਕ ਦੀਆਂ ਫੁੱਲ-ਪੱਤੀਆਂ ਦੇ ਬੁੱਕ ਭਰ-ਭਰ ਕੇ ਮਾਈ ਭਾਈ ਨੂੰ ਵਰਤਾਏ ਜਾਂਦੇ ਹਨ। ਫਰਾਸ਼ ਦੀ ਨਿਗਰਾਨੀ ਵਿਚ ਪ੍ਰੇਮੀ ਗੁਰਸਿੱਖ ਸੁਨਹਿਰੀ ਪਾਲਕੀ ਸਾਹਿਬ ਸੁੰਦਰ ਮਖਮਲ ਦੇ ਗੱਦੇ, ਰੁਮਾਲੇ, ਪਲਕਾਂ, ਪਰਦਿਆਂ ਅਤੇ ਫੁੱਲਾਂ ਦੇ ਸਿਹਰਿਆਂ ਨਾਲ ਸਜਾ ਕੇ ਲਿਆਉਂਦੇ ਹਨ ਤੇ ਜ਼ਮੀਨ 'ਤੇ ਵਿਛੀ ਚਾਦਰ 'ਤੇ ਟਿਕਾਉਂਦੇ ਹਨ।

**ਕੋਠਾ ਸਾਹਿਬ ਵਿਖੇ ਸਰੂਪ ਤਿਆਰ :**

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਗ੍ਰੰਥੀ ਜੀ ਕੋਠਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੱਥ-ਲਿਖਤ ਲੜੀਵਾਰ ਸਰੂਪ ਤਿਆਰ ਕਰ ਕੇ ਸੁਨਹਿਰੀ ਚੌਰ ਕਰ ਰਹੇ ਹੁੰਦੇ ਹਨ ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਜੀ ਕੋਠਾ ਸਾਹਿਬ ਆ ਕੇ ਤੇ ਮੱਥਾ ਟੇਕ ਕੇ, ਗ੍ਰੰਥੀ ਜੀ ਤੋਂ ਚੌਰ ਲੈ ਕੇ, ਪਲੰਘ ਸਾਹਿਬ ਦੀਆਂ ਪਰਕਰਮਾ ਕਰਦਿਆਂ ਹੋਇਆਂ ਸਰੂਪ ਉੱਪਰ ਚੌਰ ਕਰਦੇ ਹਨ।

**ਨਗਾਰੇ 'ਤੇ ਚੋਟ ਤੇ ਰਵਾਨਗੀ ਦੀ ਅਰਦਾਸ :**

ਕਿਵਾੜ ਖੁੱਲ੍ਹਣ ਤੋਂ ਦੋ ਘੰਟੇ ਮਗਰੋਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਨਗਾਰੇ 'ਤੇ ਚੋਟ ਵੱਜਦਿਆਂ ਸਾਰ ਸੰਗਤ ਉੱਠ ਕੇ ਖਲੋ ਜਾਂਦੀ ਹੈ। ਦਰਬਾਰ ਸਾਹਿਬ ਦੇ ਗ੍ਰੰਥੀ ਜੀ ਤਖ਼ਤ ਸਾਹਿਬ ਦੇ ਗ੍ਰੰਥੀ ਜੀ ਨੂੰ ਚੌਰ ਫੜਾ ਕੇ ਸਰੂਪ ਦੀ ਰਵਾਨਗੀ ਦੀ ਸੰਖੇਪ ਅਰਦਾਸ ਕਰਦੇ ਹਨ। ਗ੍ਰੰਥੀ ਜੀ ਚੌਰ ਪਲੰਘ ਸਾਹਿਬ 'ਤੇ ਰੱਖ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਸਿੰਘ ਸਾਹਿਬ ਦੇ ਸੀਸ ਉੱਤੇ ਰਖਵਾ ਕੇ ਚੌਰ ਬਰਦਾਰ ਨੂੰ ਚੌਰ

ਫੜਾਂਦੇ ਹਨ। ਸਿੰਘ ਸਾਹਿਬ ਸਰੂਪ ਆਪਣੇ ਸੀਸ 'ਤੇ ਲੈ ਕੇ ਕੋਠਾ ਸਾਹਿਬ ਤੋਂ ਰਵਾਨਾ ਹੁੰਦੇ ਹਨ ਅਤੇ ਦੋ ਚੋਬਦਾਰ ਚਾਂਦੀ ਦੀਆਂ ਚੋਬਾਂ ਲੈ ਕੇ ਸਰੂਪ ਵੱਲ ਮੂੰਹ ਕਰ ਕੇ ਪੁੱਠੇ ਪੈਰੀਂ ਅਗਾਂਹ ਤੇ ਚੌਰ ਬਰਦਾਰ ਜੀ ਚੌਰ ਕਰਦੇ ਹੋਏ ਮਗਰ ਤੁਰਦੇ ਹਨ। ਸੰਗਤ ਸਰੂਪ ਉੱਪਰ ਫੁੱਲ ਪੱਤੀਆਂ ਸੁੱਟਦੀ ਹੈ। ਤਖ਼ਤ ਸਾਹਿਬ ਦੀਆਂ ਉੱਤਰੀ ਪਾਸੇ ਦੀਆਂ ਪੌੜੀਆਂ ਉਤਰ ਕੇ ਪਾਲਕੀ ਸਾਹਿਬ ਤਕ ਸਰੂਪ ਪਹੁੰਚਾਇਆ ਜਾਂਦਾ ਹੈ।

**ਸਰੂਪ ਪਾਲਕੀ ਸਾਹਿਬ ਵਿਚ ਸਥਾਪਿਤ :**

ਚਿੱਟੀ ਚਾਦਰ ਉੱਪਰੋਂ ਪਾਲਕੀ ਸਾਹਿਬ ਨੂੰ ਪ੍ਰੇਮੀ ਆਪਣੇ ਮੋਢਿਆਂ ਉੱਪਰ ਚੁੱਕ ਲੈਂਦੇ ਹਨ। ਚੌਰ ਬਰਦਾਰ ਜੀ ਪਾਲਕੀ ਵਿਚ ਸੱਜੇ ਪਾਸੇ ਰੱਖੇ ਸਿਰਹਾਣੇ ਉੱਪਰ ਚੌਰ ਰੱਖ ਕੇ ਗ੍ਰੰਥੀ ਜੀ ਦੇ ਸੀਸ ਉੱਤੋਂ ਆਪਣੇ ਦੋਵਾਂ ਹੱਥਾਂ ਨਾਲ ਸਰੂਪ ਲਹਾਉਂਦੇ ਹਨ ਤੇ ਸਾਹਮਣੇ ਪਾਸਿਓਂ ਉਸ ਵੇਲੇ ਫਰਾਸ਼ ਜੀ ਨੇ ਵੀ ਹੱਥ ਪਾਏ ਹੁੰਦੇ ਹਨ। ਇਸ ਤਰ੍ਹਾਂ ਤ੍ਰੈਵਾਂ ਦੇ ਹੱਥਾਂ ਨਾਲ ਹੌਲੀ-ਹੌਲੀ ਪੂਰੇ ਅਦਬ ਨਾਲ ਸਰੂਪ ਉਤਾਰ ਕੇ ਪਾਲਕੀ ਵਿਚ ਸਥਾਪਿਤ ਕੀਤਾ ਜਾਂਦਾ ਹੈ ਅਤੇ ਪਾਲਕੀ ਅੰਦਰ ਪਏ ਫੁੱਲਾਂ ਦੇ ਸਿਹਰੇ ਸਰੂਪ ਉੱਪਰ ਸਜਾਏ ਜਾਂਦੇ ਹਨ।

**ਪਾਲਕੀ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਵੱਲ :**

ਪਾਲਕੀ ਸਾਹਿਬ ਹਰਿਮੰਦਰ ਸਾਹਿਬ ਵੱਲ ਚੱਲਦੀ ਹੈ ਤੇ ਗ੍ਰੰਥੀ ਸਾਹਿਬ ਚੌਰ ਕਰਦੇ ਹੋਏ ਨਾਲ ਤੁਰਦੇ ਹਨ। ਚੌਰ ਬਰਦਾਰ ਜੀ, ਗ੍ਰੰਥੀ ਜੀ ਦੇ ਸੱਜੇ ਪਾਸੇ ਤੇ ਫਰਾਸ਼ ਜੀ ਸਾਹਮਣਿਓਂ ਪ੍ਰੇਮੀਆਂ ਤੋਂ ਸਿਹਰੇ ਲੈ ਕੇ ਗੁਰੂ ਸਾਹਿਬ ਦੇ ਉੱਪਰ ਸਜਾਂਦੇ ਤੇ ਉੱਪਰੋਂ ਲਾਹ ਕੇ ਪ੍ਰੇਮੀਆਂ ਨੂੰ ਪ੍ਰਸ਼ਾਦ ਰੂਪ ਵਿਚ ਦਿੰਦਿਆਂ ਪਾਲਕੀ ਸਾਹਿਬ ਦੇ ਨਾਲ ਤੁਰੇ ਜਾਂਦੇ ਹਨ। ਸੰਗਤ ਸ਼ਬਦ ਪੜ੍ਹਦੀ ਨਾਲ ਤੁਰੀ ਜਾਂਦੀ ਹੋਈ ਪਾਲਕੀ ਸਾਹਿਬ ਉੱਤੇ ਫੁੱਲ-ਪੱਤੀਆਂ ਵਰ੍ਹਾਉਂਦੀ ਹੈ। ਇੱਕ ਪ੍ਰੇਮੀ ਰਣਸਿੰਗਾ ਵਜਾਉਂਦਾ ਹੋਇਆ ਨਾਲ ਚੱਲਦਾ ਹੈ। ਅੱਗੇ ਅਤੇ ਪਿੱਛੇ ਪਾਲਕੀ ਨੂੰ ਮੋਢਾ ਦਿੰਦੇ ਹੋਏ ਸ਼ਰਧਾਲੂ ਵਡਭਾਗੇ ਬਣਦੇ ਹਨ। ਗ੍ਰੰਥੀ ਜੀ ਤੇ ਪ੍ਰਬੰਧਕ ਵੀ ਇਸ ਸੇਵਾ ਵਿਚ ਹਿੱਸਾ ਪਾਉਂਦੇ ਹਨ। ਪਾਲਕੀ ਸਾਹਿਬ ਦੇ ਦਰਸ਼ਨੀ ਡਿਉੜੀ ਅੰਦਰ ਪ੍ਰਵੇਸ਼ ਹੋਣ 'ਤੇ ਨਗਾਰਾ ਵੱਜਣਾ ਬੰਦ ਹੋ ਜਾਂਦਾ ਹੈ।

**ਸਰੂਪ ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਵਿਖੇ :**

ਕੀਰਤਨ ਕਰ ਰਿਹਾ ਰਾਗੀ ਜਥਾ ਅੱਧੀ ਆਸਾ ਦੀ ਵਾਰ ਦਾ ਕੀਰਤਨ ਕਰ ਕੇ ਗੁਰੂ ਜੀ ਦੇ ਦਰਸ਼ਨਾਂ ਸੰਬੰਧੀ ਸ਼ਬਦ ਗਾਇਣ ਕਰਦਾ ਹੈ। ਪੁਲ਼ ਉੱਪਰ ਚੱਲ ਰਹੀ ਪਾਲਕੀ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਪ੍ਰਵੇਸ਼ ਦੁਆਰ ਅੱਗੇ ਜਾ ਕੇ ਰੁਕ ਜਾਂਦੀ ਹੈ ਤੇ ਅੰਦਰ ਹੋ ਰਿਹਾ ਕੀਰਤਨ ਬੰਦ ਹੋ ਜਾਂਦਾ ਹੈ। ਅੰਦਰਲੀ ਸੰਗਤ ਉੱਠ ਕੇ 'ਸਤਿਨਾਮੁ ਸ੍ਰੀ ਵਾਹਿਗੁਰੂ ਸਾਹਿਬ ਜੀ' ਦਾ ਆਲਾਪ ਉੱਚੀ ਧੁਨ ਵਿਚ ਬਾਰ-ਬਾਰ ਕਰਦੀ ਹੈ। ਚੌਰ ਬਰਦਾਰ ਜੀ ਗ੍ਰੰਥੀ ਜੀ ਤੋਂ ਚੌਰ ਲੈ ਕੇ ਸੱਜੇ ਹੱਥ ਰੱਖੇ ਸਿਰ੍ਹਾਣੇ 'ਤੇ ਧਰਦੇ ਹਨ। ਚੌਰ ਬਰਦਾਰ ਅਤੇ ਫਰਾਸ਼ ਜੀ ਜਿਵੇਂ ਗ੍ਰੰਥੀ ਸਾਹਿਬ ਦੇ ਸੀਸ ਤੋਂ ਸਰੂਪ ਲਹਾਇਆ ਸੀ ਉਵੇਂ ਹੀ ਬੜੇ ਸਤਿਕਾਰ ਨਾਲ ਗ੍ਰੰਥੀ ਜੀ ਦੇ ਸੀਸ ਉੱਤੇ ਟਿਕਾਉਂਦੇ ਹਨ। ਸਰੂਪ ਲੈ ਕੇ ਗ੍ਰੰਥੀ ਸਾਹਿਬ ਤੇ ਚੌਰ ਬਰਦਾਰ ਜੀ ਮੁੱਖ ਪ੍ਰਵੇਸ਼ ਦੁਆਰ ਤੇ ਜੰਗਲੇ

ਦੇ ਅੰਦਰ ਲੰਘਦੇ ਹਨ ਤੇ ਗ੍ਰੰਥੀ ਜੀ ਜਾ ਕੇ ਆਪਣੀ ਵਿਛਾਈ ਉੱਤੇ ਖਲੋ ਜਾਂਦੇ ਹਨ।

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿੰਘਾਸਣ 'ਤੇ ਸਥਾਪਿਤ :**

ਚੌਰ ਬਰਦਾਰ ਸੱਜੇ ਪਾਸੇ ਪਏ ਸਟੂਲ ਉੱਪਰ ਚੌਰ ਧਰਦੇ ਹਨ, ਸੱਜੇ ਪਾਸਿਓਂ ਨਾਲ ਆਏ ਅਤੇ ਖੱਬੇ ਪਾਸਿਓਂ ਡਿਊਟੀ ਦੇ ਰਹੇ ਚੌਰ ਬਰਦਾਰ ਦੋਹਾਂ ਪਾਸਿਆਂ ਤੋਂ ਹੱਥ ਪਾ ਕੇ ਗ੍ਰੰਥੀ ਜੀ ਦੇ ਸੀਸ ਤੋਂ ਸਰੂਪ ਉਤਾਰਨ ਲਈ ਸਹਿਯੋਗ ਦਿੰਦੇ ਹਨ ਅਤੇ ਗ੍ਰੰਥੀ ਜੀ ਆਪਣੇ ਦੋਹਾਂ ਹੱਥਾਂ ਨਾਲ ਗੁਰੂ ਸਾਹਿਬ ਦਾ ਸਰੂਪ ਹੌਲੀ ਹੌਲੀ ਸਿੰਘਾਸਣ ਉੱਤੇ ਸਥਾਪਿਤ ਕਰਦੇ ਹਨ। ਸੱਜੇ ਪਾਸਿਓਂ ਚੌਰ ਬਰਦਾਰ ਸਿੰਘ ਸਾਹਿਬ ਨੂੰ ਚੌਰ ਦਿੰਦੇ ਹਨ ਅਤੇ ਤਿੰਨ ਚਾਰ ਵਾਰੀ ਸਰੂਪ ਉੱਪਰ ਚੌਰ ਕਰ ਕੇ ਖੱਬੇ ਪਾਸੇ ਖੜ੍ਹੇ ਚੌਰ ਬਰਦਾਰ ਜੀ ਨੂੰ ਫੜਾ ਕੇ ਤੇ ਆਪਣੇ ਦੋਵੇਂ ਹੱਥ ਜੋੜ ਕੇ ਬੜੇ ਪ੍ਰੇਮ ਨਾਲ ਸੰਗਤ ਨੂੰ:

*"ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹ ॥"*

ਬੁਲਾਉਂਦੇ ਹਨ ਅਤੇ ਸੰਗਤ ਵੀ ਉੱਚੀ ਤੇ ਗਰਜਵੀਂ ਆਵਾਜ਼ ਵਿਚ 'ਫਤਹ' ਦਾ ਜਵਾਬ 'ਫਤਹ' ਵਿਚ ਦਿੰਦੀ ਹੈ ਅਤੇ ਗ੍ਰੰਥੀ ਜੀ ਤਾਬਿਆ ਤੇ ਸੰਗਤ ਆਪੋ ਆਪਣੀ ਜਗ੍ਹਾ ਬੈਠ ਜਾਂਦੀ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ :**

ਸਵੱਯੇ ਪੜ੍ਹਨ ਵਾਲੇ ਗੁਰਮੁਖ ਖੜ੍ਹੇ ਹੋ ਕੇ ਤੇ ਦੋਵੇਂ ਹੱਥ ਜੋੜ ਕੇ ਸੁਰੀਲੀ ਲੈਅ ਵਿਚ ਸਵੱਯੇ ਬਾਣੀ ਵਾਰੋ-ਵਾਰੀ ਪੜ੍ਹਨ ਲੱਗ ਜਾਂਦੇ ਹਨ ਤੇ ਗ੍ਰੰਥੀ ਜੀ ਸਰੂਪ ਦਾ ਪ੍ਰਕਾਸ਼ ਕਰਨ ਲੱਗ ਜਾਂਦੇ ਹਨ ਅਤੇ ਖੱਬੇ ਪਾਸੇ ਵਾਲੇ ਚੌਰ ਬਰਦਾਰ ਖਲੋ ਕੇ ਸਰੂਪ ਉੱਪਰ ਚੌਰ ਕਰਨ ਲੱਗ ਜਾਂਦੇ ਹਨ, ਨਾਲ ਆਏ ਚੌਰ ਬਰਦਾਰ ਤੇ ਇਕ ਸੇਵਾਦਾਰ ਮੰਜੀ ਸਾਹਿਬ ਦੇ ਨੇੜੇ ਹੋ ਕੇ ਇਕ ਦੂਜੇ ਦੇ ਆਹਮੋ-ਸਾਹਮਣੇ ਚੌਂਕੜੇ ਮਾਰ ਕੇ ਬੈਠ ਜਾਂਦੇ ਹਨ ਅਤੇ ਆਪਣੇ ਗੋਡਿਆਂ ਉੱਪਰ ਚਿੱਟੇ ਪਰਨੇ ਪਾ ਕੇ ਪੂਰੀ ਤਰ੍ਹਾਂ ਢੱਕ ਲੈਂਦੇ ਹਨ।

ਫਿਰ ਗ੍ਰੰਥੀ ਜੀ ਬੜੇ ਅਦਬ ਨਾਲ ਹੌਲੀ-ਹੌਲੀ ਆਪਣੇ ਦੋਹਾਂ ਹੱਥਾਂ ਨਾਲ ਸੀਸ ਤੋਂ ਸਰੂਪ ਉਤਾਰ ਕੇ ਸਿੰਘਾਸਣ ਉੱਤੇ ਸਾਹਮਣੇ ਛੋਟੇ ਸਿਰਹਾਣੇ ਉੱਪਰ ਅਗਲਾ ਹਿੱਸਾ ਰੱਖ ਕੇ ਇੱਕ ਹੱਥ ਸਰੂਪ ਨੂੰ ਪਾਈ ਰੱਖਦੇ ਹਨ ਤੇ ਦੂਜੇ ਹੱਥ ਨਾਲ ਚੋਲੀ ਦੇ ਦੋਵਾਂ ਪਾਸਿਆਂ ਦੇ ਪੱਲਿਆਂ ਨੂੰ ਲਾਹ ਕੇ ਅਤੇ ਗੋਲ ਕਰ ਕੇ ਦੋਵੀਂ ਪਾਸੀਂ ਬੀੜ ਦੇ ਹੇਠਾਂ ਦੇ ਕੇ ਸਰੂਪ ਦਾ ਤਕਰੀਬਨ ਵਿਚਕਾਰੋਂ ਪ੍ਰਕਾਸ਼ ਕਰ ਦਿੰਦੇ ਹਨ। ਸੱਜੇ ਤੇ ਖੱਬੇ ਪਾਸੇ ਸੇਵਾਦਾਰ ਦੋਵਾਂ ਪਾਸਿਆਂ ਤੋਂ ਦੋਵੇਂ ਪਲਕਾਂ ਦਾ ਕੁਝ ਕੁ ਹਿੱਸਾ ਵੱਡੇ ਸਿਰਹਾਣਿਆਂ ਦੇ ਉੱਤੇ ਤੇ ਸਰੂਪ ਦੀ ਜਿਲਦ ਦੇ ਥੱਲੇ ਦੇ ਕੇ ਬਾਕੀ ਦੇ ਹਿੱਸੇ ਨੂੰ ਸਰੂਪ ਦੀ ਜਿਲਦ ਦੇ ਥੱਲੇ ਦੇ ਕੇ ਬਾਕੀ ਦੇ ਹਿੱਸੇ ਨੂੰ ਸਰੂਪ ਦੇ ਉੱਤੇ ਸਜਾ ਦਿੰਦੇ ਹਨ। ਫਿਰ ਸਭ ਤੋਂ ਵੱਡਾ ਰੁਮਾਲਾ ਸਰੂਪ ਉੱਪਰ ਦੇ ਕੇ ਸਾਹਮਣੇ ਸਜਾ ਦਿੰਦੇ ਹਨ। ਜਦ ਪ੍ਰਕਾਸ਼ ਕਰਨ ਦਾ ਸਮਾਂ ਨੇੜੇ ਆ ਜਾਂਦਾ ਹੈ ਤਾਂ ਸਵੱਯੇ ਪੜ੍ਹਨ ਵਾਲੇ ਅਖੀਰਲੇ ਪ੍ਰੇਮੀ ਵੱਲੋਂ ਪੜ੍ਹਿਆ ਜਾ ਰਿਹਾ ਸਵੱਯਾ ਪੂਰਾ ਕਰ ਕੇ:

*ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ. . . ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੬)*

ਵਾਲਾ ਸਵੱਯਾ ਪੜ੍ਹਿਆ ਜਾਂਦਾ ਹੈ। ***ਚਲਦਾ. . .***

# 'ੳ', 'ਅ' ਅੱਖਰ ਰਾਹੀਂ ਗੁਰ-ਉਪਦੇਸ਼

*-ਡਾ. ਇੰਦਰਜੀਤ ਸਿੰਘ ਗੋਗੋਆਣੀ**

ਊੜਾ-ਗੁਰਮੁਖੀ ਵਰਨਮਾਲਾ ਦਾ ਪਹਿਲਾ ਅੱਖਰ ਅਤੇ ਸਵਰ ਹੈ। ਇਸ ਦਾ ਉਚਾਰਨ ਹੋਠਾਂ ਦੀ ਸਹਾਇਤਾ ਤੋਂ ਹੁੰਦਾ ਹੈ। ਜਗਿਆਸੂ ਦਾ ਸਵਾਲ ਕਿ 'ਅੱਖਰ' ਤੋਂ ਕੀ ਭਾਵ ਹੈ? 'ਸ੍ਰੀ ਗੁਰੂ ਗ੍ਰੰਥ ਕੋਸ਼' ਅਨੁਸਾਰ, ਸੰਸਕ੍ਰਿਤ-ਅਕਸ਼ਰ-ਉਹ ਚਿੰਨ੍ਹ ਜੋ ਅਵਾਜ਼ ਦੀ ਥਾਂ ਲਿਖਯਾ ਜਾਵੇ, ਵਰਨਮਾਲਾ ਦਾ ਹਰਫ਼। 'ਮਹਾਨ ਕੋਸ਼' ਅਨੁਸਾਰ ਅੱਖਰ-'ਬਾਣੀ (ਬੋਲਾਂ) ਦੇ ਲਿਖਣ ਲਈ ਥਾਪੇ ਹੋਏ ਚਿੰਨ੍ਹ, ਜੋ ਖਰਦਾ ਨਹੀਂ, ਅਵਿਨਾਸ਼ੀ।' ਉਂਞ ਗੁਰਬਾਣੀ ਵਿਚ ਅੱਖਰ ਸ਼ਬਦ-ਉਪਦੇਸ਼, ਨਾਮਰੂਪ, ਈਸ਼ਵਰ ਰੂਪ ਤੇ ਪਦਾਰਥ ਦੇ ਭਾਵ ਅਰਥਾਂ ਵਿਚ ਵੀ ਆਇਆ ਹੈ। ਭਾਸ਼ਾ ਦੇ ਇੱਕ ਇੱਕ ਅੱਖਰ ਦੀ ਕੀ ਮਹਾਨਤਾ ਤੇ ਬਲਵਾਨਤਾ ਹੈ, ਇਸ ਦੀ ਮਹਿਮਾ ਪੰਚਮ ਪਾਤਸ਼ਾਹ ਜੀ ਨੇ ਗਉੜੀ ਬਾਵਨ ਅਖਰੀ ਵਿਚ ਇਉਂ ਕੀਤੀ ਹੈ:

*ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ॥ ਅਖਰ ਕਰਿ ਕਰਿ ਬੇਦ ਬੀਚਾਰੇ॥*
*ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ॥ ਅਖਰ ਨਾਦ ਕਥਨ ਵਖ੍ਯ੍ਯਾਨਾ॥*
*ਅਖਰ ਮੁਕਤਿ ਜੁਗਤਿ ਭੈ ਭਰਮਾ॥ ਅਖਰ ਕਰਮ ਕਿਰਤਿ ਸੁਚ ਧਰਮਾ॥*
*ਦ੍ਰਿਸਟਿਮਾਨ ਅਖਰ ਹੈ ਜੇਤਾ॥ ਨਾਨਕ ਪਾਰਬ੍ਰਹਮ ਨਿਰਲੇਪਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੧)*

ਭਾਵ-ਪ੍ਰਭੂ ਦੇ ਹੁਕਮ ਵਿਚ (ਅਖਰ ਮਹਿ) ਸਾਰਾ ਜਗਤ (ਤ੍ਰਿਭਵਨ) ਰਚਿਆ ਹੈ ਤੇ ਅੱਖਰਾਂ ਕਰਕੇ ਹੀ ਵੇਦ ਰਚੇ ਗਏ ਤੇ ਵਿਚਾਰੇ ਗਏ। ਸ਼ਾਸਤ੍ਰ ਤੇ ਸਿੰਮ੍ਰਤੀਆਂ ਸਭ ਅੱਖਰ ਰੂਪ ਹੀ ਹੈ ਤੇ ਅੱਖਰਾਂ ਨਾਲ ਹੀ ਨਾਦ (ਗਉਣ) ਕਥਨ (ਵਿਆਖਿਆ) ਹੈ। ਸੰਸਾਰ ਤੋਂ ਮੁਕਤੀ ਦੀ ਜੁਗਤੀ ਤੇ ਭਰਮਾਂ ਦੀ ਖਲਾਸੀ ਅੱਖਰ ਹੀ ਹਨ ਤੇ ਅੱਖਰ ਹੀ ਕਰਨਯੋਗ ਕਰਮ ਤੇ ਪਵਿੱਤਰ ਧਰਮ ਦੀ ਸੋਝੀ ਹਨ। ਇਹ ਜੋ ਦ੍ਰਿਸ਼ਟਮਾਨ ਸੰਸਾਰ ਹੈ, ਹੇ ਨਾਨਕ! ਇਹ ਅੱਖਰ ਪੂਰਨ ਬ੍ਰਹਮ ਨਿਰਲੇਪ ਦਾ ਸਰੂਪ ਹਨ।

'ਪੰਜਾਬੀ ਲੋਕਧਾਰਾ ਵਿਸ਼ਵਕੋਸ਼' ਅਨੁਸਾਰ ਊੜਾ ਅੱਖਰ ਦੀ ਪਵਿੱਤਰਤਾ ਤੇ ਸ੍ਰੇਸ਼ਟਤਾ ਸਦਕਾ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਊੜਾ ਅੱਖਰ ਨਾਲ ੧ (ਇੱਕ) ਦਾ ਅੰਕ ਲਗਾ ਕੇ ੴ ਵਿਸ਼ੇਸ਼ ਬਣਾ ਦਿੱਤਾ ਜੋ ਪਰਮੇਸ਼ਰ ਦਾ ਵਾਚਕ ਹੈ। ਇਸ ਤਰ੍ਹਾਂ ਗੁਰਬਾਣੀ ਦੇ ਇੱਕ ਇੱਕ ਅੱਖਰ ਵਿਚ ਵੀ ਰੂਹਾਨੀ ਸੰਦੇਸ਼ ਹੈ।

ਜਿਸ ਤਰ੍ਹਾਂ ਸੰਸਕ੍ਰਿਤ ਵਿਚ ਬਾਵਨ ਅੱਖਰੀ (ਬਵੰਜਾ ਅੱਖਰਾਂ ਦੁਆਰਾ ਉਪਦੇਸ਼) ਅਤੇ ਫ਼ਾਰਸੀ ਵਿਚ ਸੀਹਰਫ਼ੀ (ਤੀਹ ਅੱਖਰਾਂ ਦੀ ਅਰਬੀ ਦੀ ਵਰਨਮਾਲਾ ਅਨੁਸਾਰ) ਰਚਨਾਵਾਂ ਹਨ, ਇਸੇ ਪ੍ਰਕਾਰ ਗੁਰਮੁਖੀ ਵਿਚ ਪੈਂਤੀ ਅੱਖਰਾਂ ਦੀ ਵਿਆਖਿਆ ਰੂਪ ਰਚਨਾ ਨੂੰ ਪੈਂਤੀ ਅੱਖਰੀ ਕਿਹਾ ਜਾਂਦਾ ਹੈ, ਕਿਉਂਕਿ ਗੁਰਮੁਖੀ ਵਰਨਮਾਲਾ ਦੇ ੳ ਤੋਂ ੜ ਤਕ ਪੈਂਤੀ ਵਰਨ (ਅੱਖਰ) ਹਨ। ਪੰਜਾਬੀ ਸਾਹਿਤ ਵਿਚ ਗੁਰਮੁਖੀ ਲਿਪੀ ਦੇ ਪੈਂਤੀ ਅੱਖਰਾਂ

**ਪ੍ਰਿੰਸੀਪਲ, ਖਾਲਸਾ ਕਾਲਜ ਸੀ. ਸੈ. ਸਕੂਲ, ਜੀ. ਟੀ. ਰੋਡ, ਸ੍ਰੀ ਅੰਮ੍ਰਿਤਸਰ-੧੪੩੦੦੨; ਮੋ. +੯੧੯੮੧੫੯੮੫੫੫੯*

ਨੂੰ ਆਧਾਰ ਬਣਾ ਕੇ ਲਿਖੀਆਂ ਗਈਆਂ ਅਨੇਕ ਰਚਨਾਵਾਂ ਉਪਲਬਧ ਹਨ।

ਭਾਸ਼ਾ ਦੇ ਖੋਜਕਾਰਾਂ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ ਬਾਣੀ 'ਰਾਗ ਆਸਾ ਮਹਲਾ ੧ ਪਟੀ' ਤੋਂ ਪਹਿਲਾਂ ਗੁਰਮੁਖੀ ਦੇ ਪੈਂਤੀ ਅੱਖਰਾਂ ਨੂੰ ਮੁੱਖ ਰੱਖ ਕੇ ਰਚੀ ਗਈ ਕੋਈ ਵੀ ਹੋਰ ਰਚਨਾ ਨਹੀਂ ਮਿਲਦੀ। ਭਾਵੇਂ ਇਸ ਤੋਂ ਪੁਰਾਤਨ ਭਗਤ ਕਬੀਰ ਜੀ ਰਚਿਤ 'ਬਾਵਨ ਅੱਖਰੀ' ਸਿਰਲੇਖ ਹੇਠ ਬਾਣੀ ਹੈ ਪਰ ਇਹ ਦੇਵਨਾਗਰੀ ਵਰਨਮਾਲਾ 'ਤੇ ਆਧਾਰਿਤ ਹੈ। ਜੇ ਪਟੀ ਬਾਣੀ ਦੇ ਪੈਂਤੀ ਅੱਖਰਾਂ ਬਾਰੇ ਜਾਣੀਏਂ ਤਾਂ ਇਸ ਬਾਣੀ ਵਿਚ ੳ ਦਾ ਸਥਾਨ ਤੀਜਾ, ਪਹਿਲੇ ਸਥਾਨ 'ਤੇ ਸ, ਦੂਜੇ 'ਤੇ ੲ ਅਤੇ ਅੰਤ ਵਿਚ ਅ ਹੈ। ਅਸੀਂ ਅਜੋਕੀ ਵਰਨਮਾਲਾ ਦੀ ਤਰਤੀਬ ਅਨੁਸਾਰ ਹਰੇਕ 'ਅੱਖਰ' ਰਾਹੀਂ ਜੋ ਸਤਿਗੁਰਾਂ ਉਪਦੇਸ਼ ਬਖਸ਼ਿਆ ਹੈ, ਉਸ ਦੀ ਲੜੀਵਾਰ ਵਿਚਾਰ ਕਰਾਂਗੇ।

'ਪਟੀ' ਬਾਣੀ ਵਿਚ ਰਹਾਉ ਦੀਆਂ ਦੋ ਪੰਕਤੀਆਂ ਤੇ ੩੫ ਪਦੇ ਹਨ। ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ੪੩੨ ਤੋਂ ੪੩੪ ਤਕ ਸ਼ੋਭਨੀਕ ਹੈ। ਇਸ ਦੀ ਬੋਲੀ ਠੇਠ ਤੇ ਸਰਲ ਹੈ। ਪਟੀ-ਉਸ ਤਖਤੀ ਜਾਂ ਲੱਕੜ ਦੀ ਫੱਟੀ ਨੂੰ ਕਿਹਾ ਜਾਂਦਾ ਹੈ, ਜਿਸ ਉਪਰ ਸਿਖਾਂਦਰੂ ਵਰਨਮਾਲਾ ਲਿਖਦਾ ਤੇ ਲਿਖ ਲਿਖ ਕੇ ਅਭਿਆਸੀ ਬਣਦਾ ਹੈ। ਦਰਅਸਲ ਇਹ ਲੱਕੜ ਦੀ ਫੱਟੀ ਤੋਂ ਅੱਖਰਾਂ ਰਾਹੀਂ ਪ੍ਰਭੂ ਸੰਦੇਸ਼ ਨੂੰ ਹਿਰਦੇ ਦੀ ਪਟੀ 'ਤੇ ਧਾਰਨ ਕਰਨ ਦਾ ਉਪਦੇਸ਼ ਹੈ। ਇਸ ਵਿਚ ਸੰਸਾਰੀ ਸਿੱਖਿਆ ਦੇ ਨਾਲ ਨਾਲ ਮਾਤ ਭਾਸ਼ਾ ਦਾ ਪਿਆਰ, ਵਿੱਦਿਆ ਗ੍ਰਹਿਣ ਕਰਨ ਦਾ ਸੁਨੇਹਾ ਤੇ ਇਕ ਇਕ ਅੱਖਰ ਦੀ ਸ਼ਕਤੀ ਦਾ ਰੂਹਾਨੀ ਪ੍ਰਤਾਪ ਵਰਣਨ ਹੈ। ਤੱਤਸਾਰ ਕਿ ਇਨ੍ਹਾਂ ਅੱਖਰਾਂ ਵਿਚ ਕਰਤੇ ਦੀ ਰੂਹ ਵੱਸਦੀ ਹੈ। ਪਟੀ ਬਾਣੀ ਵਿਚ ਸਤਿਗੁਰਾਂ ਨੇ ੳ ਅੱਖਰ ਰਾਹੀਂ ਇਉਂ ਉਪਦੇਸ਼ ਬਖਸ਼ਿਆ ਹੈ :

*ਊੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ॥*
*ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ਹੀ ਸਚੁ ਕਮਾਇਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਭਾਵ ਹੇ ਮਨੁੱਖ! ਮਨੁੱਖਾ ਜਨਮ ਧਾਰ ਕੇ ਉਪਮਾ ਉਸ ਦੀ ਕਰਨੀ ਚਾਹੀਦੀ ਹੈ, ਜੋ ਬੇਅੰਤ ਹੈ। ਜਿਨ੍ਹਾਂ ਨੇ ਅਕਾਲ ਪੁਰਖ ਤੇ ਉਸ ਦੀ ਖਲਕਤ ਦੀ ਸੇਵਾ ਕੀਤੀ, ਉਹੀ ਅਸਲ ਜੀਵਨ ਦਾ ਮਨੋਰਥ ਹਾਸਲ ਕਰਦੇ ਹਨ।

ਗੁਰਮੁਖੀ ਦਾ ਹਰ ਅੱਖਰ ਗੁਰਮੁਖੀ ਜੀਵਨ ਦੀ ਘਾੜਤ ਦਾ ਆਧਾਰ ਹੈ। ਇਸੇ ਲਈ ਸਾਡੇ ਪੁਰਖਿਆਂ ਨੇ ਸਿੱਖ ਰਹਿਤ ਮਰਯਾਦਾ ਵਿਚ ਲਿਖਿਆ, 'ਸਿੱਖ ਲਈ ਗੁਰਮੁਖੀ ਵਿਦਿਆ ਪੜ੍ਹਨੀ ਜ਼ਰੂਰੀ ਹੈ' ਤਾਂ ਕਿ ਸਾਡੀ ਮਾਤ ਭਾਸ਼ਾ ਸਦੀਵ ਕਾਲ ਜੀਵਤ ਰਹੇ ਤੇ ਸਾਡੀ ਅੰਸ਼-ਵੰਸ਼ ਵਿਚ ਗੁਰਮੁਖਤਾਈ ਬਰਕਰਾਰ ਰਹੇ।

## 'ਅ' ਅੱਖਰ ਰਾਹੀਂ ਗੁਰ-ਉਪਦੇਸ਼

ਐੜਾ-ਗੁਰਮੁਖੀ ਵਰਨਮਾਲਾ ਦਾ ਦੂਜਾ ਅੱਖਰ ਹੈ ਅਤੇ ਇਹ ਸ੍ਵਰ ਅੱਖਰ ਹੈ। ਇਸ ਦਾ ਉਚਾਰਨ ਕੰਠ ਤੋਂ ਹੁੰਦਾ ਹੈ। ਮੁਹਾਰਨੀ ਦਾ ਇਹ ਪਹਿਲਾ ਅੱਖਰ ਹੈ ਜਿਵੇਂ- ਅ ਆ ਇ ਈ ਉ ਊ ਏ ਐ ਓ ਔ ਅੰ ਆਂ। ਇਸ ਸਮੇਂ ਗੁਰਮੁਖੀ ਵਿਚ ਇਹ ਬਾਰ੍ਹਾਂ

ਸੂਰ ਚਿੰਨ ਜਾਂ ਲਗਾਂ ਪ੍ਰਚਲਿਤ ਹਨ: ਮੁਕਤਾ, ਕੰਨਾ, ਸਿਹਾਰੀ, ਬਿਹਾਰੀ, ਔਂਕੜ, ਦੁਲੈਂਕੜ, ਲਾਵਾਂ, ਦੋਲਾਵਾਂ, ਹੋੜਾ, ਕਨੌੜਾ, ਟਿੱਪੀ, ਬਿੰਦੀ।

'ਪੰਜਾਬ ਕੋਸ਼' ਅਨੁਸਾਰ 'ਅ' ਦਾ ਅਜੋਕਾ ਰੂਪ ਕਈ ਸਦੀਆਂ ਤੇ ਅਨੇਕਾਂ ਪੜਾਵਾਂ ਵਿੱਚੋਂ ਲੰਘ ਕੇ ਆਇਆ ਹੈ। ਇਸ ਕੋਸ਼ ਵਿਚ ਚੌਥੀ ਤੋਂ ਸੋਲ੍ਹਵੀਂ ਸਦੀ ਤਕ 'ਅ' ਅੱਖਰ ਦੇ ੧੯ ਦੇ ਕਰੀਬ ਚਿੱਤਰ ਦਿੱਤੇ ਹਨ ਪਰ ਲੰਡਿਆਂ ਦਾ ਐੜਾ ਬਿਲਕੁਲ ਗੁਰਮੁਖੀ ਵਰਗਾ ਹੈ। ਐੜਾ ਸਬੰਧੀ ਜੀ.ਬੀ.ਸਿੰਘ ਨੇ 'ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ' ਵਿਚ ਲਿਖਿਆ 'ਗੁਰਮੁਖੀ ਦਾ ਅ ਦਸਵੀਂ-ਬਾਰ੍ਹਵੀਂ ਸਦੀ ਬਿਕ੍ਰਮੀ ਵਿਚ ਆਪਣੀ ਹੁਣ ਵਾਲੀ ਸ਼ਕਲ ਪਾ ਚੁੱਕਾ ਸੀ।

ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਰਚਿਤ 'ਪਟੀ' ਬਾਣੀ ਵਿਚ ਅ-ਅੱਖਰ ਪੈਂਤੀਵੇਂ ਸਥਾਨ 'ਤੇ ਇਸ ਬਾਣੀ ਦੇ ਅੰਤ ਵਿਚ ਦਰਜ ਹੈ। ਵਰਤਮਾਨ ਸਮੇਂ ਵਿਚ ਅਸੀਂ 'ਅ' ਅੱਖਰ ਨੂੰ ਐੜਾ ਜਾਂ ਆੜਾ ਉਚਾਰਦੇ ਹਾਂ ਪਰ ਗੁਰਬਾਣੀ ਵਿਚ ਸ਼ਬਦ 'ਆਇੜੈ' ਹੈ। ਸਤਿਗੁਰਾਂ ਨੇ ਅ-ਅੱਖਰ ਰਾਹੀਂ ਇਉਂ ਉਪਦੇਸ਼ ਬਖਸ਼ਿਆ ਹੈ: *ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ॥ ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ॥* ਭਾਵ ਜਿਸ ਪਰਮਾਤਮਾ ਨੇ ਆਪ ਸਾਰੀ ਸ੍ਰਿਸ਼ਟੀ ਬਣਾਈ (ਛੋਡੀ) ਹੈ ਤੇ ਜਿਵੇਂ ਉਸ ਪ੍ਰਭੂ ਨੂੰ ਭਾਉਂਦਾ ਹੈ, ਉਸੇ ਤਰ੍ਹਾਂ ਹੀ ਕਰ ਰਿਹਾ ਹੈ।

ਉਹ ਪ੍ਰਭੂ ਖੁਦ ਹੀ ਸਭ ਕੁਝ ਕਰਨ ਵਾਲਾ ਹੈ ਤੇ ਆਪ ਹੀ ਸਭ ਜੀਵਾਂ ਤੋਂ ਕਰਵਾਉਣ ਵਾਲਾ ਤੇ ਜਾਣਨ ਵਾਲਾ ਹੈ। ਨਾਨਕ ਸਾਇਰ (ਸ਼ਾਇਰ) ਨੇ ਇਉਂ ਵਰਣਨ ਕੀਤਾ ਹੈ ਜਾਂ ਦੂਜਾ ਅਰਥ ਹੇ ਨਾਨਕ! ਜੋ ਸੱਚਮੁੱਚ ਰੂਹਾਨੀ ਜਾਂ ਦੈਵੀ ਸ਼ਾਇਰ ਹਨ, ਉਨ੍ਹਾਂ ਨੇ ਪ੍ਰਭੂ ਬਾਰੇ ਇਉਂ ਹੀ ਆਖਿਆ ਹੈ। ਉਂਝ ਗੁਰਬਾਣੀ ਵਿਚ ਸਾਇਰ ਦੋ ਅਰਥਾਂ ਵਿਚ ਆਉਂਦਾ ਹੈ। ੧) ਸਾਇਰ-ਸਮੁੰਦਰ *"ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ" (ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੫) ੨)* ਸਾਇਰ-ਛੰਦ ਰਚਣ ਵਾਲਾ ਕਵਿ *"ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ" (ਸ੍ਰੀ ਗੁਰੂ ਗ੍ਰੰਥ ਸਾਹਿਬ, ੫੩)*

ਤੱਤਸਾਰ ਕਿ ਇਸ ਉਪਦੇਸ਼ ਵਿਚ ਇਨਸਾਨ ਨੂੰ ਪ੍ਰਭੂ ਦੀ ਰਜ਼ਾ ਵਿਚ ਰਹਿਣ ਦਾ ਉਪਦੇਸ਼ ਹੈ। ਇਸ ਦਾ ਭਾਵ ਕਿਧਰੇ ਵੀ ਆਪਣੀ ਕਿਰਤ, ਉੱਦਮ, ਹੌਸਲਾ ਤੇ ਹਿੰਮਤ ਛੱਡਣ ਦਾ ਨਹੀਂ ਹੈ। ਇੱਥੇ ਰਜ਼ਾ, ਭਾਣਾ ਜਾਂ ਹੁਕਮ ਦੇ ਅੰਤਰੀਵ ਭਾਵ ਨੂੰ ਸਮਝਣਾ ਜ਼ਰੂਰੀ ਹੈ। ਇਹ ਕਰਤਾਰੀ ਵਿਧੀ ਵਿਧਾਨ ਦੇ ਨਾਲ ਨਾਲ ਮਨੋਵਿਗਿਆਨਕ ਫ਼ਲਸਫ਼ਾ ਵੀ ਹੈ ਕਿ ਜਿਵੇਂ ਰੁੱਤਾਂ, ਮੌਸਮ, ਧਰਤੀ, ਸੂਰਜ, ਚੰਦਰਮਾ, ਜਲਵਾਯੂ ਆਦਿ ਨਾਲ ਇਨਸਾਨ ਨੇ ਇਨ੍ਹਾਂ ਦੇ ਅਨੁਕੂਲ ਹੋ ਕੇ ਜੀਵਨ ਜੀਣਾ ਹੈ, ਉਸੇ ਤਰ੍ਹਾਂ ਪ੍ਰਭੂ ਦੀ ਰਜ਼ਾ 'ਚ ਰਾਜ਼ੀ ਰਹਿਣਾ ਜਾਂ ਹੁਕਮ ਮੰਨਣਾ ਜੀਵਨ ਜੀਊਣ ਦਾ ਅਹਿਮ ਨੁਕਤਾ ਤੇ ਹੁਨਰ ਹੈ ਜੋ ਚਿੰਤਾ ਮੁਕਤੀ ਦਾ ਸਬਕ ਵੀ ਹੈ। 'ਰਜ਼ਾ' ਨੂੰ ਹੋਰ ਡੂੰਘਾਈ ਵਿਚ ਸਮਝਣਾ ਹੋਵੇ ਤਾਂ ਜਪੁ ਬਾਣੀ ਦੀ ੩੩ਵੀਂ ਸੰਪੂਰਨ ਪਉੜੀ *"ਆਖਣਿ ਜੋਰੁ ਚੁਪੈ ਨਹ ਜੋਰੁ"* ਨੂੰ ਵਾਰ ਵਾਰ ਪੜ੍ਹਿਆਂ ਸਮਝ ਆ ਜਾਵੇਗਾ ਕਿ ਰਜ਼ਾ ਦਾ ਤੱਤ ਉਦੇਸ਼ ਕੀ ਹੈ। ਇਸ ਲਈ ਅ-ਅੱਖਰ ਰਾਹੀਂ ਬਖਸ਼ਿਸ਼ ਗੁਰ-ਉਪਦੇਸ਼ ਨੂੰ ਸਮਝਣਾ ਤੇ ਅਮਲੀ ਜੀਵਨ ਵਿਚ ਧਾਰਨ ਕਰਨਾ ਜੀਵਨ ਦੀ ਸਫਲਤਾ ਲਈ ਮਹਾਨ ਸਬਕ ਹੈ। ■

*ਦਸੰਬਰ ੨੦੨੨ ਦਾ ਬਾਕੀ:*

# ਪੁਸਤਕ 'ਗੁਰਬਾਣੀ ਇਕ ਜੀਵਨ-ਜਾਚ':ਇਕ ਅੰਤਰ-ਝਾਤ

*-ਗਿ. ਸੁਰਿੰਦਰ ਸਿੰਘ ਨਿਮਾਣਾ**

## ੮. ਸ੍ਰੀ ਗੁਰੂ ਰਾਮਦਾਸ ਜੀ ਦੀ ਲਾਵਾਂ ਬਾਰੇ ਬਾਣੀ

ਇਸ ਬਾਣੀ ਤੋਂ ਹਰੇਕ ਜਾਗ੍ਰਿਤ ਸਿੱਖ ਕੁਦਰਤੀ ਤੌਰ 'ਤੇ ਪ੍ਰੀਚਿਤ ਹੈ ਕਿਉਂਕਿ ਇਸ ਦਾ ਪਾਠ ਰੂਪ ਉਚਾਰਨ ਅਤੇ ਉਸ ਮਗਰੋਂ ਇਸ ਦਾ ਕੀਰਤਨ ਕਰਨ ਦੀ ਸਿੱਖ ਧਰਮ 'ਚ ਵਿਆਹ ਦੇ ਮੌਕੇ 'ਤੇ ਪ੍ਰਪੱਕ ਤੌਰ 'ਤੇ ਰੀਤ ਬਣੀ ਹੋਈ ਹੈ। ਚਾਰ ਲਾਵਾਂ ਰੂਪ ਸ਼ਬਦਾਂ ਦੀਆਂ ਆਰੰਭਕ ਪਾਵਨ ਤੁਕਾਂ ਹਨ:

*-ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੭੩)*

*-ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੭੪)*

*-ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੭੪)*

*-ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੭੪)*

ਸ਼ਾਂਤ ਹੋਰਾਂ ਦੇ ਵਿਵੇਚਨ ਤੋਂ ਵਿਚਾਰ-ਚਰਚਾ 'ਚੋਂ ਕੁਝ ਵਾਕ :

੧. 'ਅਨੰਦ ਕਾਰਜ' ਦੇ ਮੁੱਖ ਤੌਰ 'ਤੇ ਤਿੰਨ ਮੰਤਵ ਜਾਪਦੇ ਹਨ :

. . . ਵਿਆਹੀ ਜਾ ਰਹੀ ਜੋੜੀ ਨੂੰ ਇਕ ਇਸ਼ਟ ਦੇ ਵਿਸ਼ਵਾਸ 'ਤੇ ਕੇਂਦਰਿਤ ਕੀਤਾ ਜਾਂਦਾ ਹੈ।

੨. ... ਇਸ ਰਿਸ਼ਤੇ ਨੂੰ ਧਾਰਮਿਕ ਰੰਗਣ ਦੇ ਕੇ ਪਵਿੱਤਰ ਬਣਾਉਣਾ ਹੈ। ਸਤਿਗੁਰੂ ਅਤੇ ਸੰਗਤ ਦੀ ਪ੍ਰਵਾਨਗੀ ਦੀ ਮੋਹਰ ਇਸ ਰਿਸ਼ਤੇ 'ਤੇ ਲੱਗ ਜਾਂਦੀ ਹੈ।

੩. ਇਹ ਇੱਕ ਉੱਤਮ ਸਿੱਖਿਆ ਹੈ, ਜਿਸ ਵਿਚ ਜੀਵਨ ਨੂੰ ਗੁਣਾਂ ਨਾਲ ਭਰਪੂਰ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ।

੪. ਇਸ ਬਾਣੀ ਤੋਂ ਇਹ ਪਤਾ ਲੱਗਦਾ ਹੈ ਕਿ ਗ੍ਰਿਹਸਤ ਪਰਮਾਤਮਾ ਦੀ ਭਗਤੀ ਵਿਚ ਰੁਕਾਵਟ ਨਹੀਂ, ਸਗੋਂ ਇਕ ਸਹਾਇਕ ਸਾਧਨ ਹੈ।

## ੯. ਸੁਖਮਨੀ ਸਾਹਿਬ-ਦਾਰਸ਼ਨਿਕ ਦ੍ਰਿਸ਼ਟੀਕੋਣ

ਇੱਕ-ਇੱਕ ਪਾਵਨ ਪੰਕਤੀ ਇਸ ਬਾਣੀ 'ਚੋਂ ਅਤੇ ਲੇਖਕ ਦੁਆਰਾ ਪੂਰਵ ਜਾਂ

*C/O, ਸ. ਬਲਵਿੰਦਰ ਸਿੰਘ ਗੰਭੀਰ, ਹਾਊਸ ਨੰ. ੧੯੧, ਬੈਕਸਾਈਡ ਸੰਸਕ੍ਰਿਤੀ ਸਕੂਲ, ਬਲਾਕ ਸੀ, ਗ੍ਰੇਟਰ ਕੈਲਾਸ਼, ਬਟਾਲਾ- ੧੪੩੫੦੬ (ਜ਼ਿਲ੍ਹਾ ਗੁਰਦਾਸਪੁਰ) ਮੋ. +੯੧੯੮੭੨੨-੩੫੧੧੧

ਬਾਅਦ 'ਚ ਅੰਕਿਤ ਵਾਕ:

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥*
*ਭਗਤ ਜਨਾ ਕੈ ਮਨਿ ਬਿਸ੍ਰਾਮ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੨)*

ਅੰਮ੍ਰਿਤ-ਰੂਪੀ ਪ੍ਰਭੂ ਦੇ ਨਾਮ ਦਾ ਸੁਖ ਦੇਣ ਵਾਲੀ ਮਣੀ ਹੀ ਸੁਖਮਨੀ ਹੈ। ਬਹੁਤ ਕੀਮਤੀ ਹੀਰੇ ਜਵਾਹਰਾਤਾਂ ਵਿੱਚੋਂ ਸਭ ਤੋਂ ਵੱਧ ਅਨਮੋਲ ਜਾਂ ਜਿਸ ਦੀ ਕੀਮਤ ਪਾਈ ਨਾ ਜਾ ਸਕੇ ਉਹ ਮਣੀ ਹੁੰਦੀ ਹੈ।

ਉਹੀ ਇਸ ਬ੍ਰਹਿਮੰਡ ਦਾ ਕਰਤਾ ਅਤੇ ਹਰਤਾ ਹੈ। ਉਹੀ ਇਸ ਨੂੰ ਪਾਲਣ ਵਾਲਾ ਹੈ :

*-ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥*
*ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੬)*

*-ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੯੦)*

ਸਰਗੁਣ ਅਤੇ ਨਿਰਗੁਣ ਦੋਵੇਂ ਰੂਪਾਂ ਵਿਚ ਇੱਕੋ ਹਸਤੀ ਦਾ ਹੋਣਾ ਆਪਣੇ ਆਪ ਵਿਚ ਇਕ ਅਚੰਭਾ ਹੈ।

**੧੦. ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ 'ਮਨ' 'ਚੋਂ ਦੋ-ਦੋ ਉਦਾਹਰਨਾਂ**

੧. ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਮਨ ਨੂੰ ਸੰਬੋਧਨ ਏਨਾ ਪ੍ਰਭਾਵਸ਼ਾਲੀ ਹੈ ਕਿ ਹਰ ਗੱਲ ਸਿੱਧੀ ਮਨ ਨੂੰ ਜਾ ਕੇ ਛੂੰਹਦੀ ਹੈ।

*ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੭)*

੨. ਮਨੁੱਖੀ ਮਨ ਦੀ ਤਸਵੀਰ ਦਾ ਚਿਤਰਣ ਆਪ ਦੀ ਬਾਣੀ ਵਿਚ ਬੜੇ ਤੀਖਣ ਅਸਰ ਵਾਲਾ ਹੈ :

*ਯਹ ਮਨੁ ਨੈਕ ਨ ਕਹਿਓ ਕਰੈ ॥*
*ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੩੬)*

**੧੧. ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਜਗਤ ਪ੍ਰਤੀ ਦ੍ਰਿਸ਼ਟੀਕੋਣ**

੧. ਗੁਰੂ ਸਾਹਿਬ ਦੇ ਸਲੋਕਾਂ ਵਿਚ ਵੀ ਜਗਤ ਪ੍ਰਤੀ ਵੈਰਾਗ ਦੀ ਭਾਵਨਾ ਬੜੀ ਪ੍ਰਧਾਨ ਹੈ :

*ਸਭ ਕਿਛੁ ਜੀਵਤ ਕੋ ਬਿਵਹਾਰ ॥*

*ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੩੬)*

੨. ਪਰਮਾਤਮਾ ਦੀ ਖੋਜ ਕਰਨ ਲਈ ਜੰਗਲਾਂ ਪਹਾੜਾਂ ਵਿਚ ਜਾਣ ਦੀ ਲੋੜ ਨਹੀਂ। ਪਰਮਾਤਮਾ ਦੀ ਪ੍ਰਾਪਤੀ ਜਗਤ ਵਿਚ ਰਹਿੰਦਿਆਂ ਹੀ ਸੰਭਵ ਹੈ :

*ਕਾਹੇ ਰੇ ਬਨ ਖੋਜਨ ਜਾਈ ॥*

*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੮੪)*

## ੧੨. ਭੱਟ ਸਾਹਿਬਾਨ ਦੀ ਬਾਣੀ ਸਵੱਈਏ

ਭੱਟ ਸਾਹਿਬਾਨ ਦੀ ਬਾਣੀ ਸਵੱਈਏ ਵਿਚਾਰ-ਅਧੀਨ ਪੁਸਤਕ ਦੇ ਦੂਜੇ ਭਾਗ ਦਾ ਅੰਤਿਮ ਲੇਖ ਹੈ ਜੋ ਕਿ ਇਨ੍ਹਾਂ ਗੁਰੂ-ਘਰ ਨਾਲ ਡੂੰਘੀ ਤਰ੍ਹਾਂ ਦਿਲ ਅਤੇ ਰੂਹ ਤੋਂ ਜੁੜੇ ਭੱਟ ਸਾਹਿਬਾਨ ਦੀ ਪਹਿਲੇ ਗੁਰੂ, ਗੁਰੂ ਨਾਨਕ ਸਾਹਿਬ ਤੋਂ ਸ਼ੁਰੂ ਕਰ ਕੇ ਸ੍ਰੀ ਗੁਰੂ ਅਰਜਨ ਸਾਹਿਬ ਤਕ ਦੀ ਉਪਮਾ 'ਚ ਰਚੇ ਸਵੱਈਆਂ ਉੱਪਰ ਇਕ ਬਹੁਤ ਹੀ ਵਿਸਤ੍ਰਿਤ ਖੋਜ ਭਰਪੂਰ ਲੇਖ ਲੇਖਕ ਦੀ ਪੁਸਤਕ ਨੂੰ ਸੰਪੂਰਨ ਕਰਦਾ ਆਖਰੀ ਲੇਖ ਹੈ। ਲੇਖਕ ਨੇ ਸਾਰੇ ਸੰਭਵ ਸੰਭਾਵੀ ਸਰੋਤਾਂ ਤੋਂ ਹਾਸਲ ਕੀਤੀ ਅਨਮੋਲ ਜਾਣਕਾਰੀ ਅਤੇ ਡੂੰਘੇ ਗਿਆਨ ਅਨੁਭਵ ਨਾਲ ਵਰੋਸਾਏ ਇਸ ਲੇਖ ਨੂੰ ਪਾਠਕਾਂ ਨੂੰ ਸੰਬੰਧਿਤ ਇਤਿਹਾਸ ਦੇ ਨਾਲ-ਨਾਲ ਪ੍ਰਸੰਗਿਕ ਮਿਥਿਹਾਸਿਕ ਜਾਣਕਾਰੀ ਦਿੰਦਿਆਂ ਸਮੇਟਿਆ ਹੈ। ਇੱਥੇ ਇਸ ਲੇਖ ਸੰਬੰਧੀ ਅਸੀਂ ਅਤਿ ਸੰਖੇਪ 'ਚ ਕੁਝ ਕੁ ਪ੍ਰਮੁੱਖ ਪੱਖ ਹੀ ਪਾਠਕਾਂ ਸਾਹਵੇਂ ਰੱਖਣ ਦੀ ਮਜ਼ਬੂਰੀ 'ਚੋਂ ਹੋਣ ਕਰਕੇ ਲੇਖ 'ਚੋਂ ਕੁਝ ਕੁ ਪਾਸਾਰ ਹੀ ਪ੍ਰਸਤੁਤ ਕਰਨ ਜਾ ਰਹੇ ਹਾਂ ਉਹ ਵੀ ਕੁਝ ਲੇਖਕ ਸ਼ਾਂਤ ਦੇ ਸ਼ਬਦਾਂ 'ਚ ਅਤੇ ਦੂਸਰਾ ਉਨ੍ਹਾਂ ਦੀ ਦਿੱਤੀ ਜਾਣਕਾਰੀ 'ਚੋਂ ਤੱਤਸਾਰ ਲੈਂਦਿਆਂ ਹੋਇਆਂ :

**੧.** ਮਹਾਨ ਕੋਸ਼ ਵਿਚ ਭੱਟਾਚਾਰਯ ਸ਼ਬਦ ਦੇ ਅਰਥ ਵੇਦ ਤਤੁ ਜਾਣਨ ਵਾਲਾ ਮਹਾਨ ਪੰਡਿਤ ਕੀਤੇ ਗਏ ਹਨ।

**੨.** ਭੱਟ ਸਾਹਿਬ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਵਨ ਹਿੱਸਾ ਹੈ ਅਤੇ ਇਸ ਬਾਣੀ ਅੱਗੇ ਅਸੀਂ ਸਭ ਸਿਰ ਝੁਕਾਉਂਦੇ ਹਾਂ।

**੩.** ਸਵੱਈਆ ਹਿੰਦੀ ਦਾ ਇਕ ਪ੍ਰਸਿੱਧ ਛੰਦ ਹੈ।

ਕਲਸਹਾਰ ਜੀ ਜਦੋਂ ਗੁਰੂ ਸਾਹਿਬ ਨੂੰ ਵਾਮਨ ਅਵਤਾਰ, ਸ੍ਰੀ ਰਾਮ ਅਤੇ ਸ੍ਰੀ ਕ੍ਰਿਸ਼ਨ ਦੇ ਰੂਪ ਵਿਚ ਦੇਖਦੇ ਹਨ ਤਾਂ ਇਸ ਦਾ ਭਾਵ ਇਹੀ ਹੈ ਕਿ ਗੁਰੂ ਨਾਨਕ ਸਾਹਿਬ ਦੀ ਜੋਤਿ ਸਦੀਵੀ ਹੈ।

**੪.** ... ਭੱਟ ਸਾਹਿਬਾਨ ਗੁਰਬਾਣੀ ਦੇ ਕੀਰਤਨੀਏ ਸਨ ਅਤੇ ਗੁਰਬਾਣੀ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਸਨ।

**੫.** ਮਿਥਿਹਾਸਿਕ ਸੰਕੇਤ ਆਪ ਦੀ ਬਾਣੀ ਨੂੰ ਸਿਧਾਂਤਕ ਅਤੇ ਸਾਹਿਤਕ ਪੱਖੋਂ ਉੱਚਤਮ ਦਰਜੇ ਦੀ ਰਚਨਾ ਬਣਾ ਦਿੰਦੇ ਹਨ।

**੬.** ਇਸ ਬਾਣੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਕਰ ਦੇਣਾ ਇਕ ਅਜਿਹਾ ਸਨਮਾਨ ਹੈ ਜਿਸ ਦੀ ਪ੍ਰਸੰਸਾ ਸ਼ਬਦਾਂ 'ਚ ਕੀਤੀ ਹੀ ਨਹੀਂ ਜਾ ਸਕਦੀ।

**੭.** ਲੇਖਕ ਸ਼ਾਂਤ ਹੋਰਾਂ ਅਨੁਸਾਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਅੰਮ੍ਰਿਤ ਵੇਲੇ ਕੁਝ ਗੁਰਸਿੱਖ ਪ੍ਰੇਮੀਆਂ ਵੱਲੋਂ ਮਿੱਠੀ ਸੁਰ ਵਿਚ ਉਚਾਰਨ ਕੀਤੇ ਜਾਂਦੇ ਸਵੱਈਆਂ ਦਾ ਵਿਸਮਾਦੀ ਅਨੁਭਵ ਸ਼ਬਦਾਂ ਵਿਚ ਵਰਣਨ ਕਰ ਪਾਉਣਾ ਮੁਮਕਿਨ ਹੀ ਨਹੀਂ ਹੈ।

**੮.** ਲੇਖਕ ਨੇ ਸਪੱਸ਼ਟ ਕੀਤਾ ਹੈ ਕਿ ਬਹੁਤੇ ਸਵੱਈਆਂ ਦਾ ਛੰਦ ਸਵੱਈਆ ਹੈ ਜਿਸ ਨੂੰ 'ਸਵੱਯਾ' ਕਰਕੇ ਵੀ ਲਿਖਿਆ ਜਾਂਦਾ ਹੈ ਪਰੰਤੂ ਕੁਝ ਸਵੱਈਏ ਹੋਰਨਾਂ ਛੰਦਾਂ 'ਚ ਵੀ ਹਨ। 'ਕਬਿੱਤ ਸਵੱਈਏ' ਜੁੱਟ ਸ਼ਬਦ ਵੀ ਵਰਤੋਂ 'ਚ ਆਉਂਦਾ ਹੈ। ਇਕ ਸਵੱਈਆ ਭੱਟ ਗਯੰਦ ਜੀ ਹੋਰਾਂ ਦਾ ਗੁਰੂ ਨਾਨਕ ਪਾਤਸ਼ਾਹ, ਸ੍ਰੀ ਗੁਰੂ ਅੰਗਦ ਸਾਹਿਬ, ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਸੰਬੰਧੀ ਭੱਟ ਗਯੰਦ ਜੀ ਦਾ ਉਚਾਰਨ ਕੀਤਾ ਸ਼ਾਂਤ ਹੋਰਾਂ ਨੇ ਪਾਠਕਾਂ ਦੇ ਉਚੇਚੇ ਧਿਆਨ ਗੋਚਰੇ ਕੀਤਾ ਹੈ :

*ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥*
*ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥*
*ਲਹਣੈ ਪੰਥੁ ਧਰਮ ਕਾ ਕੀਆ ॥*
*ਅਮਰਦਾਸ ਭਲੇ ਕਉ ਦੀਆ ॥*
*ਤਿਨਿ ਸ੍ਰੀ ਰਾਮਦਾਸ ਸੋਢੀ ਥਿਰ ਥਪ੍ਹਉ ॥*
*ਹਰਿ ਕਾ ਨਾਮੁ ਅਖੈ ਨਿਧਿ ਅਪ੍ਹਉ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੧)*

ਇਹ ਲੇਖ ਸੱਚਮੁਚ ਅਤਿ ਡੂੰਘੀ ਭਾਵਨਾ ਸਹਿਤ ਸ਼ਾਂਤ ਜੀ ਨੇ ਬਾਕਮਾਲ ਲਿਖਿਆ ਹੈ ਜਿਸ ਲਈ ਉਹ ਭਰਪੂਰ ਮੁਬਾਰਕਬਾਦ ਦੇ ਹੱਕਦਾਰ ਮਹਿਸੂਸ ਹੁੰਦੇ ਹਨ।

ਕੁੱਲ ਮਿਲਾ ਕੇ ਇਸ ਪੁਸਤਕ ਨੂੰ ਮੁੱਖ ਤੌਰ 'ਤੇ ਗੁਰੂ ਨਾਨਕ ਪਾਤਸ਼ਾਹ ਅਤੇ ਉਨ੍ਹਾਂ ਦੀ ਪੂਰਨ ਰੂਪ 'ਚ ਵਿਚਾਰਾਤਮਿਕ ਅਤੇ ਸਿਧਾਂਤਾਂ ਪੱਖੋਂ ਪੂਰਨ ਪੈਰਵੀ ਕਰਦੇ ਕੁੱਲ ਦਸਾਂ ਹੀ ਪਾਤਸ਼ਾਹਾਂ ਅਤੇ ਉਨ੍ਹਾਂ ਨਾਲ ਜੁੜੇ ਨਰੋਏ ਅਧਿਆਤਮਿਕ ਵਿਚਾਰਾਂ ਨੂੰ ਆਪਣੀ ਪ੍ਰਮਾਣਿਕ ਵਾਰਤਕ ਸ਼ੈਲੀ ਅਤੇ ਢੁਕਵੇਂ ਤੋਂ ਢੁਕਵੇਂ ਸ਼ਬਦਾਂ 'ਚ ਇਕ ਮਾਲਾ ਦੇ ਮਣਕਿਆਂ ਦੀ ਭਾਂਤੀ ਪਿਰੋਣ ਦੀ ਪੂਰੀ ਤਰ੍ਹਾਂ ਸਫਲ ਕੋਸ਼ਿਸ਼ ਰੂਪ ਇਹ ਪੁਸਤਕ ਗੁਰਮਤਿ ਦੇ ਪਾਠਕਾਂ ਲਈ ਤਾਂ ਅਦੁੱਤੀ ਸੌਗਾਤ ਹੈ ਹੀ ਬਲਕਿ ਇਸ ਦੇ ਨਾਲ-ਨਾਲ ਇਹ ਸਰਬ-ਸਾਧਾਰਨ ਪਾਠਕਾਂ ਨੂੰ ਬੜਾ ਕੁਝ ਨਵਾਂ ਅਤੇ ਜੀਵਨ 'ਚ ਲਾਭਕਾਰੀ ਪ੍ਰਦਾਨ ਕਰਨ ਦੀ ਸੰਭਾਵਨਾ ਰੱਖਣ ਵਾਲੀ ਇਕ ਅਜਿਹੀ ਲਾਸਾਨੀ ਪੁਸਤਕ ਹੈ ਜੋ ਸੰਸਾਰ ਦੀ ਹਰ ਲਾਇਬ੍ਰੇਰੀ ਦਾ ਸ਼ਿੰਗਾਰ ਬਣ ਕੇ ਸੰਸਾਰ ਭਰ ਦੇ ਗੁਰਮੁਖੀ ਅੱਖਰਾਂ ਤੋਂ ਜਾਣੂ ਪਾਠਕਾਂ ਲਈ ਇਕ ਅਦਭੁੱਤ ਤੋਹਫਾ ਕਹੀ ਜਾ ਸਕਦੀ ਹੈ। ■




# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੰਦੀ ਸਿੰਘਾਂ ਦੀ ਰਿਹਾਈ ਲਈ ਅਰੰਭੀ ਦਸਤਖ਼ਤੀ ਮੁਹਿੰਮ ਵਿਸ਼ਵ ਤਕ ਲਿਜਾਣ ਦਾ ਐਲਾਨ

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੇਤ ੨੫ ਗੁਰਦੁਆਰਿਆਂ 'ਚ ਪ੍ਰੋਫਾਰਮੇ ਭਰਵਾਉਣ ਦੀ ਹੋਈ ਅਰੰਭਤਾ

## ਆਨਲਾਈਨ ਮਾਧਿਅਮ ਰਾਹੀਂ ਦੁਨੀਆ ਭਰ ਦੇ ਲੋਕ ਬਣਨਗੇ ਦਸਤਖ਼ਤੀ ਮੁਹਿੰਮ ਦਾ ਹਿੱਸਾ- ਐਡਵੋਕੇਟ ਧਾਮੀ

ਸ੍ਰੀ ਅੰਮ੍ਰਿਤਸਰ, ੧ ਦਸੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬੰਦੀ ਸਿੰਘਾਂ ਦੀ ਰਿਹਾਈ ਲਈ ਦਸਤਖ਼ਤੀ ਮੁਹਿੰਮ ਦਾ ਵਿਸ਼ਾਲ ਪੱਧਰ 'ਤੇ ਆਗਾਜ਼ ਕਰਦਿਆਂ ਇਸ ਨੂੰ ਅਗਲੇ ਦਿਨਾਂ ਵਿਚ ਪੂਰੇ ਦੇਸ਼ ਵਿਚ ਫੈਲਾਉਣ ਅਤੇ ਆਨਲਾਈਨ ਗੂਗਲ ਫਾਰਮ ਰਾਹੀਂ ਵਿਸ਼ਵ ਤਕ ਲੈ ਜਾਣ ਦਾ ਐਲਾਨ ਕੀਤਾ ਹੈ। ਅੱਜ ਇਸ ਮੁਹਿੰਮ ਤਹਿਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਤਖ਼ਤ ਸ੍ਰੀ ਦਮਦਮਾ ਸਾਹਿਬ ਸਮੇਤ ਪੰਜਾਬ ਅਤੇ ਹਰਿਆਣਾ ਦੇ ਕਰੀਬ ੨੫ ਗੁਰਦੁਆਰਾ ਸਾਹਿਬਾਨ 'ਚ ਕੇਂਦਰ ਸਥਾਪਿਤ ਕਰਕੇ ਸੰਗਤ ਪਾਸੋਂ ਪ੍ਰੋਫਾਰਮੇ ਭਰਵਾਉਣ ਦਾ ਕਾਰਜ ਅਰੰਭ ਕੀਤਾ ਗਿਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਸ੍ਰੀ ਗੁਰੂ ਰਾਮਦਾਸ ਸਰਾਂ ਨਜ਼ਦੀਕ ਬਣਾਏ ਕੇਂਦਰ ਤੋਂ ਦਸਤਖ਼ਤੀ ਮੁਹਿੰਮ ਦੀ ਅਰੰਭਤਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਅਰਦਾਸ ਉਪਰੰਤ ਕੀਤੀ, ਜਦਕਿ ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਵੀ ਮੌਜੂਦ ਸਨ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਆਖਿਆ ਕਿ ਬੰਦੀ ਸਿੰਘਾਂ ਦੀ ਰਿਹਾਈ ਸਿੱਖ ਕੌਮ ਦਾ ਬੇਹੱਦ ਅਹਿਮ ਮਸਲਾ ਹੈ, ਜਿਸ ਲਈ ਲੋਕ ਲਹਿਰ ਸਿਰਜਣ ਵਾਸਤੇ ਦਸਤਖ਼ਤੀ ਮੁਹਿੰਮ ਨਿਰਣਾਇਕ ਸਾਬਤ ਹੋਵੇਗੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬੰਦੀ ਸਿੰਘਾਂ ਦੀ ਰਿਹਾਈ ਲਈ ਬੀਤੇ ਲੰਮੇ ਅਰਸੇ ਤੋਂ ਅਵਾਜ਼ ਬੁਲੰਦ ਕਰ ਰਹੀ ਹੈ ਅਤੇ ਇਸ ਤਹਿਤ ਕਾਨੂੰਨੀ ਚਾਰਜੋਈ ਦੇ ਨਾਲ-ਨਾਲ ਹਰ ਪੱਧਰ 'ਤੇ ਯਤਨ ਕੀਤੇ ਗਏ ਹਨ। ਮੌਜੂਦਾ ਸਮੇਂ ਸਰਕਾਰਾਂ ਵੱਲੋਂ ਇਸ ਸੰਬੰਧ ਵਿਚ ਅਪਣਾਇਆ ਗਿਆ ਨਾਪੱਖੀ ਰਵੱਈਆ ਸਿੱਖ ਕੌਮ ਨਾਲ ਵੱਡੀ ਬੇਇਨਸਾਫੀ ਹੈ। ਉਨ੍ਹਾਂ ਕਿਹਾ ਕਿ ਸਿੱਖ ਕੌਮ ਵੱਲੋਂ ਦੇਸ਼

ਲਈ ਵੱਡੀਆਂ ਕੁਰਬਾਨੀਆਂ ਦੇ ਬਾਵਜੂਦ ਆਪਣੇ ਹੱਕਾਂ ਲਈ ਸੰਘਰਸ਼ ਕਰਨਾ ਪੈ ਰਿਹਾ ਹੈ। ਉਨ੍ਹਾਂ ਕਿਹਾ ਕਿ ਬੰਦੀ ਸਿੰਘਾਂ ਦੇ ਮਾਮਲੇ ਵਿਚ ਸਰਕਾਰਾਂ ਦੀ ਪੱਖਪਾਤੀ ਨੀਤੀ ਸਾਫ਼ ਨਜ਼ਰ ਆ ਰਹੀ ਹੈ ਅਤੇ ਜਾਣਬੁਝ ਕੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਕਰਦਿਆਂ ਬੰਦੀ ਸਿੰਘਾਂ ਨੂੰ ਰਿਹਾਅ ਨਹੀਂ ਕੀਤਾ ਜਾ ਰਿਹਾ।

ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਿਛਲੇ ਅਰਸੇ 'ਚ ਕੀਤੇ ਯਤਨਾਂ ਦੀ ਲਗਾਤਾਰਤਾ 'ਚ ਦਸਤਖ਼ਤੀ ਮੁਹਿੰਮ ਅੱਗੇ ਵਧਾਈ ਗਈ ਹੈ ਅਤੇ ਆਸ ਹੈ ਕਿ ਇਸ ਨਾਲ ਸਰਕਾਰਾਂ ਦੇ ਬੰਦ ਕੰਨ ਜ਼ਰੂਰ ਖੁੱਲ੍ਹਣਗੇ। ਐਡਵੋਕੇਟ ਧਾਮੀ ਨੇ ਕਿਹਾ ਕਿ ਅੱਜ ਇੱਕੋ ਸਮੇਂ ੨੫ ਗੁਰਦੁਆਰਾ ਸਾਹਿਬਾਨ ਤੋਂ ਇਸ ਦੀ ਸ਼ੁਰੂਆਤ ਕੀਤੀ ਗਈ ਹੈ ਅਤੇ ਅਗਲੇ ਦਿਨਾਂ ਵਿਚ ਇਸ ਨੂੰ ਸਿੱਖ ਮਿਸ਼ਨਾਂ ਰਾਹੀਂ ਵੱਖ-ਵੱਖ ਸੂਬਿਆਂ ਵਿਚ ਸਰਗਰਮ ਕੀਤਾ ਜਾਵੇਗਾ। ਉਨ੍ਹਾਂ ਆਖਿਆ ਕਿ ਭਾਵੇਂ ਇਸ ਨੂੰ ਦੇਸ਼ ਵਿਆਪੀ ਮੁਹਿੰਮ ਦੇ ਤੌਰ 'ਤੇ ਸ਼ੁਰੂ ਕਰਨ ਦਾ ਫੈਸਲਾ ਕੀਤਾ ਗਿਆ ਸੀ, ਪਰ ਸੰਗਤ ਦੀਆਂ ਭਾਵਨਾਵਾਂ ਅਨੁਸਾਰ ਅੱਜ ਦੇ ਡਿਜੀਟਲ ਮਾਧਿਅਮ ਦੀ ਵਰਤੋਂ ਨਾਲ ਇਸ ਦੀ ਪਹੁੰਚ ਹੁਣ ਵਿਸ਼ਵ ਪੱਧਰ ਤਕ ਬਣਾਈ ਜਾਵੇਗੀ। ਉਨ੍ਹਾਂ ਇਹ ਵੀ ਦੱਸਿਆ ਕਿ ਦਸਤਖ਼ਤੀ ਮੁਹਿੰਮ ਤਹਿਤ ਭਰਵਾਏ ਜਾਣ ਵਾਲੇ ਪ੍ਰੋਫਾਰਮੇ ਹਿੰਦੀ ਅਤੇ ਅੰਗਰੇਜ਼ੀ ਵਿਚ ਵੀ ਛਪਵਾਏ ਜਾਣਗੇ, ਤਾਂ ਜੋ ਪੰਜਾਬ ਤੋਂ ਬਾਹਰਲੇ ਸੂਬਿਆਂ ਦੇ ਲੋਕ ਦਸਤਖ਼ਤੀ ਮੁਹਿੰਮ ਨੂੰ ਨੇੜਿਓਂ ਸਮਝ ਕੇ ਇਸ ਵਿਚ ਸ਼ਾਮਲ ਹੋ ਸਕਣ। ਉਨ੍ਹਾਂ ਕਿਹਾ ਕਿ ਵਿਦੇਸ਼ਾਂ ਤੋਂ ਲੋਕਾਂ ਨੂੰ ਇਸ ਦਸਤਖ਼ਤੀ ਮੁਹਿੰਮ ਨਾਲ ਜੋੜਨ ਲਈ ਇਕ ਵਿਸ਼ੇਸ਼ ਆਨਲਾਈਨ ਗੂਗਲ ਫਾਰਮ ਤਿਆਰ ਕਰ ਦਿੱਤਾ ਗਿਆ ਹੈ, ਜਿਸ ਨੂੰ ਭਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਵੈੱਬਸਾਈਟ ਅਤੇ ਸੋਸ਼ਲ ਮੀਡੀਆ ਮੰਚਾਂ 'ਤੇ ਲਿੰਕ ਮੁਹੱਈਆ ਕਰਵਾਇਆ ਜਾਵੇਗਾ।

ਇਸ ਦੌਰਾਨ ਐਡਵੋਕੇਟ ਧਾਮੀ ਨੇ ਬੰਦੀ ਸਿੰਘਾਂ ਦੀ ਰਿਹਾਈ ਲਈ ਇਕ ਕਾਨੂੰਨੀ ਮਾਹਿਰਾਂ ਦੀ ਕਮੇਟੀ ਦਾ ਵੀ ਐਲਾਨ ਕੀਤਾ। ਉਨ੍ਹਾਂ ਕਿਹਾ ਕਿ ਵਿਸ਼ਵ ਵਿਆਪੀ ਲਹਿਰ ਸਿਰਜਣ ਦੇ ਨਾਲ-ਨਾਲ ਕਾਨੂੰਨੀ ਚਾਰਾਜੋਈ ਵਿਚ ਵੀ ਢਿੱਲ ਨਹੀਂ ਛੱਡੀ ਜਾਵੇਗੀ। ਇਸ ਸਬੰਧੀ ਵਕੀਲਾਂ ਦਾ ਚਾਰ ਮੈਂਬਰੀ ਪੈਨਲ ਕਾਰਜ ਕਰੇਗਾ, ਇਸ ਵਿਚ ਸੀਨੀਅਰ ਵਕੀਲ ਐਡਵੋਕੇਟ ਪੂਰਨ ਸਿੰਘ ਹੁੰਦਲ, ਐਡਵੋਕੇਟ ਪਰਮਜੀਤ ਸਿੰਘ ਥਿਆੜਾ, ਐਡਵੋਕੇਟ ਬਲਦੇਵ ਸਿੰਘ ਢਿੱਲੋਂ ਅਤੇ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਸ਼ਾਮਲ ਕੀਤੇ ਗਏ ਹਨ। ਉਨ੍ਹਾਂ ਕਿਹਾ ਕਿ ਇਸ ਵਿਚ ਹੋਰ ਨਾਮਵਰ ਵਕੀਲਾਂ ਨੂੰ ਸ਼ਾਮਲ ਕਰਨ ਦੇ ਵੀ ਬਦਲ ਵੀ ਮੌਜੂਦ ਰਹਿਣਗੇ। ਉਨ੍ਹਾਂ ਮਨੁੱਖੀ ਅਧਿਕਾਰਾਂ ਦੀ ਲੜਾਈ ਲੜਨ ਵਾਲੀਆਂ ਸਾਰੀਆਂ ਜਥੇਬੰਦੀਆਂ ਦੇ ਨਾਲ-ਨਾਲ ਸਿੱਖ ਪੰਥ ਦੀਆਂ ਜਥੇਬੰਦੀਆਂ ਅਤੇ ਸਭਾ-ਸੁਸਾਇਟੀਆਂ ਅਤੇ ਸੰਗਤ ਨੂੰ ਅਪੀਲ ਕੀਤੀ ਕਿ ਉਹ ਬੰਦੀ ਸਿੰਘਾਂ ਦੀ

ਰਿਹਾਈ ਲਈ ਦਸਤਖ਼ਤੀ ਮੁਹਿੰਮ ਦਾ ਹਿੱਸਾ ਬਣਨ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਸ. ਸ਼ੇਰ ਸਿੰਘ ਮੰਡਵਾਲਾ, ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਰਾਮ ਸਿੰਘ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਅਮਰਜੀਤ ਸਿੰਘ ਬੰਡਾਲਾ, ਸ. ਬਲਜੀਤ ਸਿੰਘ ਜਲਾਲਉਸਮਾ, ਸ. ਅਮਰੀਕ ਸਿੰਘ ਵਿਛੋਆ, ਸ. ਅਮਰਜੀਤ ਸਿੰਘ ਭਲਾਈਪੁਰ, ਭਾਈ ਅਜਾਇਬ ਸਿੰਘ ਅਭਿਆਸੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਸ. ਸੁਖਰਾਜ ਸਿੰਘ, ਸ. ਹਰਪ੍ਰੀਤ ਸਿੰਘ, ਇੰਚਾਰਜ ਸ. ਸ਼ਾਹਬਾਜ਼ ਸਿੰਘ, ਸੁਪਰਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਵਧੀਕ ਮੈਨੇਜਰ ਸ. ਨਿਸ਼ਾਨ ਸਿੰਘ ਆਦਿ ਮੌਜੂਦ ਸਨ।

## ਹਰਿਆਣਾ ਸਰਕਾਰ ਵੱਲੋਂ ਗੁਰੂ-ਘਰਾਂ 'ਚ ਸਰਕਾਰੀ ਦਖ਼ਲ ਬਰਦਾਸ਼ਤ ਨਹੀਂ- ਐਡਵੋਕੇਟ ਧਾਮੀ

## ਹਰਿਆਣਾ ਗੁਰਦੁਆਰਾ ਐਡਹਾਕ ਕਮੇਟੀ ਸਰਕਾਰ ਵੱਲੋਂ ਗੁਰੂ-ਘਰਾਂ ਦੇ ਪ੍ਰਬੰਧ 'ਚ ਸਿੱਧਾ ਦਖ਼ਲ

ਸ੍ਰੀ ਅੰਮ੍ਰਿਤਸਰ, ੨ ਦਸੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਹਰਿਆਣਾ ਸਰਕਾਰ ਵੱਲੋਂ ਨਾਮਜਦ ਕੀਤੀ ਗਈ ੩੮ ਮੈਂਬਰੀ ਐਡਹਾਕ ਹਰਿਆਣਾ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮੂਲੋਂ ਰੱਦ ਕਰਦਿਆਂ ਕਿਹਾ ਕਿ ਸਿੱਖਾਂ ਦੇ ਮਾਮਲਿਆਂ ਵਿੱਚ ਸਰਕਾਰੀ ਚਾਲਾਂ ਕਦੇ ਵੀ ਪ੍ਰਵਾਨ ਨਹੀਂ ਕੀਤੀਆਂ ਜਾਣਗੀਆਂ। ਐਡਵੋਕੇਟ ਧਾਮੀ ਨੇ ਹਰਿਆਣਾ ਸਰਕਾਰ ਵੱਲੋਂ ਚੱਲੀ ਗਈ ਇਸ ਚਾਲ ਦੀ ਸਖ਼ਤ ਸ਼ਬਦਾਂ ਵਿੱਚ ਨਿਖੇਧੀ ਕਰਦਿਆਂ ਕਿਹਾ ਕਿ ਸਿੱਖ ਕੌਮ ਦਾ ਖਾਸਾ ਹੈ ਕਿ ਇਹ ਆਪਣੇ ਗੁਰਦੁਆਰਾ ਸਾਹਿਬਾਨ ਅਤੇ ਆਪਣੀਆਂ ਸੰਸਥਾਵਾਂ ਦਾ ਪ੍ਰਬੰਧ ਕਰਨ ਲਈ ਹਮੇਸ਼ਾ ਖੁਦਮੁਖਤਿਆਰ ਰਹੇ ਹਨ। ਸਿੱਖਾਂ ਨੇ ਸਰਕਾਰੀ ਸੋਚ ਨੂੰ ਕਦੇ ਵੀ ਪ੍ਰਵਾਨ ਨਹੀਂ ਕੀਤਾ ਅਤੇ ਇਸ ਗੱਲ ਦਾ ਇਤਿਹਾਸ ਗਵਾਹ ਹੈ ਕਿ ਜਦੋਂ ਵੀ ਸਮੇਂ ਦੀਆਂ ਸਰਕਾਰਾਂ ਵੱਲੋਂ ਅਜਿਹੀਆਂ ਸਾਜ਼ਿਸ਼ਾਂ ਹੋਈਆਂ, ਤਾਂ ਸਿੱਖਾਂ ਨੇ ਇੱਕਜੁੱਟ ਹੋ ਕੇ ਉਸ ਦਾ ਮੁਕਾਬਲਾ ਕਰਦਿਆਂ ਪੰਥਕ ਸੋਚ ਵਾਲੀ ਵਿਚਾਰਧਾਰਾ ਨੂੰ ਅੱਗੇ ਵਧਾਇਆ।

ਐਡਵੋਕੇਟ ਧਾਮੀ ਨੇ ਕਿਹਾ ਕਿ ਇਹ ਦੁੱਖ ਹੈ ਕਿ ਸਿੱਖਾਂ ਨੂੰ ਵੰਡਣ ਲਈ

ਸਰਕਾਰਾਂ ਸਾਜ਼ਿਸ਼ਾਂ ਕਰ ਰਹੀਆਂ ਹਨ ਅਤੇ ਕੁਝ ਸਿੱਖ ਇਨ੍ਹਾਂ ਦੀਆਂ ਚਾਲਾਂ ਨਾ ਸਮਝਦੇ ਹੋਏ ਸਰਕਾਰੀ ਮੋਹਰੇ ਬਣ ਕੇ ਵਿਚਰ ਰਹੇ ਹਨ। ਉਨ੍ਹਾਂ ਕਿਹਾ ਕਿ ਹਰਿਆਣਾ ਦੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਲਈ ਨਾਮਜਦ ਕੀਤੀ ਗਈ ਸਰਕਾਰੀ ਕਮੇਟੀ ਅੱਜ ਵੀ ਅਤੇ ਭਵਿੱਖ ਵਿੱਚ ਵੀ ਕੌਮ ਦੇ ਹਿੱਤਾਂ ਲਈ ਫਾਇਦੇਮੰਦ ਸਾਬਤ ਨਹੀਂ ਹੋ ਸਕਦੀ। ਐਡਵੋਕੇਟ ਧਾਮੀ ਨੇ ਹਰਿਆਣਾ ਦੇ ਸਿੱਖਾਂ ਅਤੇ ਆਗੂਆਂ ਨੂੰ ਅਪੀਲ ਕੀਤੀ ਕਿ ਸਰਕਾਰ ਦੀ ਇਸ ਸਾਜ਼ਿਸ਼ ਨੂੰ ਸਮਝਣ। ਉਨ੍ਹਾਂ ਕਿਹਾ ਕਿ ਹਰਿਆਣਾ ਦੇ ਸਿੱਖ ਇਹ ਸਮਝਣ ਕਿ ਇੱਕ ਪਾਸੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਤੇ ਅਗਵਾਈ ਅਤੇ ਸਿੱਖਾਂ ਦੀ ਮਾਂ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮਾਮਲਾ ਹੈ, ਜਿਸ ਲਈ ਸਿੱਖਾਂ ਨੇ ਕੁਰਬਾਨੀਆਂ ਕੀਤੀਆਂ ਅਤੇ ਦੂਜੇ ਪਾਸੇ ਸਰਕਾਰਾਂ ਦੀ ਸਿੱਖ ਸੰਸਥਾਵਾਂ ਨੂੰ ਤੋੜਨ ਤੇ ਆਪਣੀ ਮਨਮਾਨੀ ਨਾਲ ਪ੍ਰਬੰਧ ਚਲਾਉਣ ਦੀ ਮੰਦ ਮਨਸ਼ਾ ਹੈ। ਉਨ੍ਹਾਂ ਹਰਿਆਣਾ ਦੇ ਸਿੱਖਾਂ ਨੂੰ ਅਪੀਲ ਕੀਤੀ ਕਿ ਇਹ ਦੋਵੇਂ ਗੱਲਾਂ ਦਾ ਫ਼ਰਕ ਸਮਝਦਿਆਂ ਇਸ ਮਸਲੇ ਨੂੰ ਮਿਲ ਬੈਠ ਕੇ ਹੱਲ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਆਉਣ, ਕਿਉਂਕਿ ਇਹ ਕਦੇ ਵੀ ਨਹੀਂ ਹੋ ਸਕਦਾ ਕਿ ਅੱਜ ਉਨ੍ਹਾਂ ਨੂੰ ਚੰਗੀ ਲਗਦੀ ਸਰਕਾਰੀ ਸਰਪ੍ਰਸਤੀ ਭਵਿੱਖ ਵਿੱਚ ਨਾਲ ਨਿਭ ਸਕੇਗੀ। ਉਨ੍ਹਾਂ ਕਿਹਾ ਕਿ ਅਜਿਹਾ ਹੀ ਸਰਕਾਰੀ ਦਖ਼ਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਸਮੇਂ ਵੀ ਅੰਗਰੇਜ਼ ਸਰਕਾਰ ਵੱਲੋਂ ਹੋਇਆ ਸੀ, ਪਰ ਸਿੱਖਾਂ ਨੇ ਉਸ ਨੂੰ ਕਦੇ ਵੀ ਪ੍ਰਵਾਨ ਨਹੀਂ ਕੀਤਾ ਸੀ।

ਐਡਵੋਕੇਟ ਧਾਮੀ ਨੇ ਕਿਹਾ ਕਿ ਜੇਕਰ ਅੱਜ ਅਸੀਂ ਆਪਣੀਆਂ ਪੰਥਕ ਰਵਾਇਤਾਂ ਨੂੰ ਤਿਆਗ ਦਿਆਂਗੇ ਅਤੇ ਪੰਥਕ ਇਤਿਹਾਸ ਨੂੰ ਭੁੱਲ ਕੇ ਸਰਕਾਰੀ ਦਖ਼ਲ ਨੂੰ ਪ੍ਰਵਾਨ ਕਰਾਂਗੇ ਤਾਂ ਕੌਮ ਦਾ ਭਵਿੱਖ ਕਦੇ ਵੀ ਸਿੱਖਾਂ ਦੀਆਂ ਆਸ਼ਾਵਾਂ ਅਨੁਸਾਰ ਨਹੀਂ ਹੋ ਸਕੇਗਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਇੱਕ ਵਾਰ ਫਿਰ ਤੋਂ ਵੱਖਰੀ ਹਰਿਆਣਾ ਕਮੇਟੀ ਨੂੰ ਮੁੱਢੋਂ ਰੱਦ ਕੀਤਾ ਅਤੇ ਕਿਹਾ ਕਿ ਹਰਿਆਣਾ ਕਮੇਟੀ ਦਾ ਢਕਵੰਜ ਪੰਥ ਨੂੰ ਕਮਜ਼ੋਰ ਕਰਨ ਦੀ ਚਾਲ ਹੈ, ਜਿਸ ਨੂੰ ਕਦੇ ਵੀ ਪ੍ਰਵਾਨ ਨਹੀਂ ਕੀਤਾ ਜਾ ਸਕਦਾ।

ਐਡਵੋਕੇਟ ਧਾਮੀ ਨੇ ਸਰਕਾਰ ਨੂੰ ਸਪੱਸ਼ਟ ਸ਼ਬਦਾਂ ਵਿੱਚ ਕਿਹਾ ਕਿ ਜੇਕਰ ਸਰਕਾਰਾਂ ਅਜਿਹੀਆਂ ਚਾਲਾਂ ਚਲਦੀਆਂ ਰਹਿਣਗੀਆਂ ਤਾਂ ਸਿੱਖ ਕੌਮ ਇਸ ਦੇ ਮੁਕਾਬਲੇ ਲਈ ਸਰਗਰਮੀ ਨਾਲ ਅੱਗੇ ਵਧੇਗੀ। ਉਨ੍ਹਾਂ ਕਿਹਾ ਕਿ ਸਰਕਾਰਾਂ ਨੂੰ ਵੱਡੀਆਂ ਕੁਰਬਾਨੀਆਂ ਨਾਲ ਹੋਂਦ ਵਿਚ ਆਏ ਸਿੱਖ ਗੁਰਦੁਆਰਾ ਐਕਟ ੧੯੨੫ ਨੂੰ ਪ੍ਰਵਾਨ ਕਰਦਿਆਂ ਇਸ ਮਾਮਲੇ ਵਿਚ ਦਾਖਲ ਬੰਦ ਕਰਨਾ ਚਾਹੀਦਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਹਰਿਆਣਾ ਕਮੇਟੀ ਦੇ ਨਾਂ 'ਤੇ ਸਰਕਾਰੀ ਚਾਲਾਂ ਦਾ ਸਖ਼ਤ ਵਿਰੋਧ ਜਾਰੀ ਰਹੇਗਾ।

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਜਲੰਧਰ ਦੇ ਮਨਸੂਰਪੁਰ 'ਚ ਹੋਈ ਬੇਅਦਬੀ ਦੀ ਕੀਤੀ ਸਖ਼ਤ ਨਿੰਦਾ

ਸ੍ਰੀ ਅੰਮ੍ਰਿਤਸਰ, ੫ ਦਸੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਜਲੰਧਰ ਦੇ ਪਿੰਡ ਮਨਸੂਰਪੁਰ ਵਿਖੇ ਗੁਰਦੁਆਰਾ ਸਾਹਿਬ ਅੰਦਰ ਵਾਪਰੀ ਬੇਅਦਬੀ ਦੀ ਘਟਨਾ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਿਆਂ ਪੰਜਾਬ ਸਰਕਾਰ ਪਾਸੋਂ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦੇਣ ਦੀ ਮੰਗ ਕੀਤੀ ਹੈ। ਉਨ੍ਹਾਂ ਇਸ ਦੇ ਨਾਲ ਹੀ ਕਰੜੀ ਜਾਂਚ ਕਰ ਕੇ ਇਸ ਘਟਨਾ ਪਿੱਛੇ ਕੰਮ ਕਰਦੀਆਂ ਤਾਕਤਾਂ ਨੂੰ ਨਸ਼ਰ ਕਰਨ ਲਈ ਵੀ ਕਿਹਾ। ਉਨ੍ਹਾਂ ਕਿਹਾ ਕਿ ਪੰਜਾਬ ਅੰਦਰ ਬੇਅਦਬੀ ਦੀਆਂ ਘਟਨਾਵਾਂ ਦੇ ਮਾਮਲੇ ਲਗਾਤਾਰ ਵਾਪਰ ਰਹੇ ਹਨ, ਪਰ ਸਰਕਾਰਾਂ ਇਨ੍ਹਾਂ ਨੂੰ ਠੱਲ੍ਹਣ 'ਚ ਫੇਲ੍ਹ ਹੋ ਰਹੀਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਆਖਿਆ ਕਿ ਅੱਜ ਵਾਲੀ ਘਟਨਾ ਨਾਲ ਇਕ ਵਾਰ ਫਿਰ ਸਿੱਖਾਂ ਨੇ ਨਾਲ-ਨਾਲ ਹਰ ਸੰਜੀਦਾ ਮਨੁੱਖ ਝੰਜੋੜਿਆ ਗਿਆ ਹੈ, ਕਿਉਂਕਿ ਕੋਈ ਵੀ ਮਨੁੱਖ ਧਾਰਮਿਕ ਅਸਥਾਨਾਂ ਦੀ ਬੇਹੁਰਮਤੀ ਬਰਦਾਸ਼ਤ ਨਹੀਂ ਕਰ ਸਕਦਾ। ਉਨ੍ਹਾਂ ਕਿਹਾ ਕਿ ਬਹੁਤ ਵਾਰ ਅਜਿਹੇ ਮਾਮਲਿਆਂ ਵਿਚ ਸਰਕਾਰ ਵੱਲੋਂ ਜਾਂਚ ਅਤੇ ਸਜ਼ਾਵਾਂ ਵਿਚ ਢਿੱਲ ਕਰਕੇ ਦੋਸ਼ੀ ਬਰੀ ਹੋ ਜਾਂਦੇ ਹਨ, ਜਿਸ ਕਾਰਨ ਦੋਸ਼ੀਆਂ ਦੇ ਹੌਂਸਲੇ ਵੱਧ ਰਹੇ ਹਨ। ਐਡਵੋਕੇਟ ਧਾਮੀ ਨੇ ਮੰਗ ਕੀਤੀ ਕਿ ਬੇਅਦਬੀਆਂ ਦੇ ਮਾਮਲੇ ਵਿਚ ਸਖ਼ਤ ਸਜ਼ਾਵਾਂ ਦਾ ਪ੍ਰਬੰਧ ਬੇਹੱਦ ਲਾਜ਼ਮੀ ਹੋਵੇ ਅਤੇ ਅਜਿਹੇ ਮਾਮਲਿਆਂ ਵਿਚ ਤੇਜ਼ੀ ਨਾਲ ਅਦਾਲਤੀ ਸੁਣਵਾਈ ਯਕੀਨੀ ਬਣੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਸੰਗਤ ਨੂੰ ਵੀ ਅਪੀਲ ਕੀਤੀ ਕਿ ਗੁਰਦੁਆਰਾ ਸਾਹਿਬਾਨ ਅੰਦਰ ਨਿਗਰਾਨੀ ਅਤੇ ਸੁਰੱਖਿਆ ਦੇ ਪੁਖਤਾ ਇਤਜ਼ਾਮ ਕਰਨ ਅਤੇ ਪਹਿਰੇਦਾਰੀ ਲਈ ਹਰ ਸਮੇਂ ਸੇਵਾਦਾਰ ਗੁਰਦੁਆਰਾ ਸਾਹਿਬਾਨ 'ਚ ਹਾਜ਼ਰ ਰਹਿਣ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਦੱਸਿਆ ਕਿ ਘਟਨਾ ਵਾਪਰਨ ਦੀ ਸੂਚਨਾ ਮਿਲਦੇ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮੈਂਬਰ ਸ. ਸਰਵਣ ਸਿੰਘ ਕੁਲਾਰ ਦੀ ਅਗਵਾਈ ਵਿਚ ਗੁਰਦੁਆਰਾ ਸ੍ਰੀ ਮੌ ਸਾਹਿਬ ਦੇ ਮੈਨੇਜਰ ਸ. ਮੋਹਨ ਸਿੰਘ, ਪ੍ਰਚਾਰਕ ਭਾਈ ਹਰਿੰਦਰ ਸਿੰਘ ਸਮੇਤ ਹੋਰ ਅਧਿਕਾਰੀ ਘਟਨਾ ਸਥਾਨ 'ਤੇ ਪੁੱਜੇ ਹਨ। ■



ਗੁਰਦੁਆਰਾ ਸ੍ਰੀ ਮਗਰ ਸਾਹਿਬ,
ਈਸ਼ਰਹੇੜੀ, ਜ਼ਿਲ੍ਹਾ ਪਟਿਆਲਾ

